ੴ ਸਤਿਗੁਰ ਪ੍ਰਸਾਦਿ ॥

ਵਿੱਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦੇ ਉੱਜਲ ਵਿਚਾਰਾਂ ਦੇ

# ਅਲੰਕਾਰ



ਵਿਦਿਆ ਮਾਰਤੰਡ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਦੇ
ਉੱਜਲ ਵਿਚਾਰਾਂ ਦੇ

# ਅਲੰਕਾਰ



ਲੇਖਕ :
ਗਿਆਨੀ ਪ੍ਰੀਤਮ ਸਿੰਘ ਯੂ.ਕੇ. 'ਲਿਖਾਰੀ' ਜਥਾ ਭਿੰਡਰਾਂ (ਮਹਿਤਾ)
ਸਾਬਕਾ ਹੈੱਡ ਗ੍ਰੰਥੀ ਗੁ: ਪਾ: ੯ਵੀਂ ਸ੍ਰੀ ਦੂਖ ਨਿਵਾਰਨ ਸਾਹਿਬ (ਪਟਿਆਲਾ)
ਸਾਬਕਾ ਹੈੱਡ ਗ੍ਰੰਥੀ ਗੁ: ਸ੍ਰੀ ਗੁਰੂ ਸਿੰਘ ਸਭਾ, ਸਾਊਥਾਲ (ਯੂ.ਕੇ.)




ਪ੍ਰਕਾਸ਼ਕ :
ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ ਭਿੰਡਰਾਂਵਾਲੇ
ਮੁਖੀ ਦਮਦਮੀ ਟਕਸਾਲ
ਜਥਾ ਭਿੰਡਰਾਂ ਮਹਿਤਾ
ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ (ਰਜਿ:)

# ALANKAR

By

Giani Pritam Singh 'Likhari'
5, Craneswater park, Norwood Green,
Southall Middx, UB2 5RW.
Tel. 0044-208-571-1918



ਭੇਟਾ : 50 ਰੁਪਏ

First Edition 2010

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ
ਗੁਰਪੁਰਬ 'ਤੇ ਪ੍ਰਕਾਸ਼ਕ ਹੋਈ

ਪ੍ਰਕਾਸ਼ਕ:
ਦਾਸਨਿ ਦਾਸ ਹਰਨਾਮ ਸਿੰਘ ਖ਼ਾਲਸਾ ਭਿੰਡਰਾਂਵਾਲੇ
ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ

ਪ੍ਰਿੰਟਰ:
ਪ੍ਰਿੰਟਵੈੱਲ
146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਦਮਦਮੀ ਟਕਸਾਲ ਦੇ ਸਤਿਕਾਰਯੋਗ ਮੁੱਖੀਆਂ ਨੂੰ

## ਤਤਕਰਾ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥


# ਦਮਦਮੀ ਟਕਸਾਲ (ਜਥਾ ਭਿੰਡਰਾਂ)

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਜ਼ਿਲ੍ਹਾ ਅੰਮ੍ਰਿਤਸਰ



**DAMDAMI TAKSAL (JATHA BHINDRAN)**

GURDWARA GURDARSHAN PARKASH, MEHTA, AMRITSAR

Phone : 01853-256426 Fax: 01853-256226


Ref. No. ........................ Date ........................

## ਦੋ ਸ਼ਬਦ

ਸ੍ਰੀ ਦਮਦਮੀ ਟਕਸਾਲ ਦੇ ਮਹਾਨ ਵਿਦਿਵਾਨ ਸਤਿਕਾਰ ਯੋਗ ਸ੍ਰੀ ਮਾਨ ਗਿਆਨੀ ਪ੍ਰੀਤਮ ਸਿੰਘ ਜੀ ਲਿਖਾਰੀ ਹੋਰਾਂ ਜੋ ਅਲੰਕਾਰਾਂ ਦੀ ਪੁਸਤਕ ਲਿਖੀ ਹੈ ਜਿਨ੍ਹਾਂ ਗੁਰਮਤਿ ਗੁਰਬਾਣੀ ਦੇ ਪ੍ਰਮਾਣ ਦੇ-ਦੇ ਕਿ ਦਮਦਮੀ-ਟਕਸਾਲ ਦੇ ਬ੍ਰਹਮ ਗਿਆਨੀ ਸੰਤ ਬਿਸ਼ਨ ਸਿੰਘ ਜੀ ਮੁਰਾਲੇਵਾਲੇ ਵਿਦਿਆਰਥੀਆਂ ਨੂੰ ਅਰਥ ਪੜ੍ਹਾਉਣ ਸਮੇਂ ਸੰਗਤ ਵਿੱਚ ਸੁਣਾਇਆ ਕਰਦੇ ਸੀ ਉਨ੍ਹਾਂ ਹੀ ਅਲੰਕਾਰਾਂ ਨੂੰ ਬ੍ਰਹਮ ਗਿਆਨੀ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਵੀ ਵਿਦਿਆਰਥੀਆਂ ਨੂੰ ਅਰਥ ਪੜ੍ਹਾਉਣ ਸਮੇਂ ਸੁਣਾਇਆ ਕਰਦੇ ਉਨ੍ਹਾਂ ਅਲੰਕਾਰਾਂ ਨੂੰ ਹੀ ਬ੍ਰਹਮ ਗਿਆਨੀ ਸਤਿਕਾਰ ਯੋਗ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ 40 ਸਾਲ ਗੁਰਬਾਦੀ ਦੇ ਅਰਥ ਪੜ੍ਹਾਉਣ ਸਮੇਂ ਅਤੇ ਸੰਗਤ ਵਿੱਚ ਵਿਆਖਿਆ ਸਹਿਤ ਪੜਾਇਆ ਕਰਦੇ ਜਿਨ੍ਹਾਂ ਨੂੰ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਜੀਵਨ ਨੂੰ ਕਵਿਤਾ ਵਿੱਚ ਸ੍ਰੀ ਗੁਰਮੁੱਖ ਪ੍ਰਕਾਸ਼ ਵਿੱਚ ਸੰਤ ਗਿਆਨੀ ਗੁਰਬਚਨ ਸਿੰਘ ਜੀ ਹੋਰਾਂ ਲਿਖੇ ਹਨ ਅਤੇ ਸੰਤ ਗਿਆਨੀ ਕਰਤਾਰ ਸਿੰਘ ਜੀ ਭਿੰਡਰਾਂਵਾਲਿਆਂ ਖ਼ਾਲਸਾ ਜੀਵਨ ਵਿੱਚ ਲਿਖੇ ਹਨ ਉਨ੍ਹਾਂ ਅਲੰਕਾਰਾਂ ਨੂੰ ਵਾਦਿਆਂ ਸਹਿਤ ਤ੍ਰਤੀਬ ਦੇ-ਦੇ ਕੇ ਸਤਿਕਾਰ ਯੋਗ ਦਮਦਮੀ ਟਕਸਾਲ ਦੇ ਲਿਖਾਰੀ ਗਿਆਨੀ ਪ੍ਰੀਤਮ ਸਿੰਘ ਜੀ ਜਿਨ੍ਹਾਂ ਨੇ 12 ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਹੋਰਾਂ ਦੇ ਨਾਲ ਰਹਿ ਕੇ ਅਰਥਾਂ ਦੀ ਵਿਦਿਆ ਪੜ੍ਹੀ ਜੋ 1969 ਤੋਂ ਲੈ ਕੇ ਅੱਜ ਤੱਕ ਇੰਗਲੈਂਡ ਅਤੇ ਸਾਰੇ ਬਾਹਰਲੇ ਮੁਲਕਾਂ ਵਿੱਚ ਕਥਾਂ ਰਾਹੀਂ ਅੰਮ੍ਰਿਤ-ਸੰਚਾਰ ਰਾਹੀਂ, ਗੁਰਮਤਿ ਪ੍ਰਚਾਰ ਕਰ ਰਹੇ ਹਨ ਉਨ੍ਹਾਂ ਵੱਲੋਂ ਮਹਾਨ ਟਕਸਾਲ ਦੇ ਅਲੰਕਾਰਾਂ ਦੇ ਖਜਾਨੇ ਨੂੰ ਇਕ ਪੁਸਤਕ ਦਾ ਰੂਪ ਦੇ ਕੇ ਦਮਦਮੀ ਟਕਸਾਲ ਦੀ ਸ਼ਲਾਘਾ ਯੋਗ ਸੇਵਾ ਕੀਤੀ ਹੈ ਆਸ ਹੈ ਦਮਦਮੀ ਟਕਸਾਲ ਦੇ ਵਿਦਵਾਨਾਂ ਅਤੇ ਵਿਦਿਆਰਥੀਆਂ ਨੂੰ ਇਸ ਪੁਸਤਕ ਤੋਂ ਨਾ ਲਿਖਿਆ ਜਾਣ ਵਾਲਾ ਲਾਭ ਪ੍ਰਾਪਤ ਹੋਵੇਗਾ।

**ਗੁਰੂ ਪੰਥ ਦੇ ਦਾਸ**

ਮੁਖੀ ਦਮਦਮੀ ਟਕਸਾਲ

ਪ੍ਰਧਾਨ ਸੰਤ ਸਮਾਜ

# ਮੁੱਖ ਬੰਦ

ਕਥੜੀਆ ਸੰਤਾਹ ਤੇ ਸੁਖਾਊ ਪੰਧੀਆ,

ਨਾਨਕੁ ਲਧਿੜੀਆ ਤਿਨਾਹ ਜਿਨਾ ਭਾਗ ਮਥਾਹੜੇ ॥

ਸੰਤਾਂ ਦਾ ਗੁਰਮਤਿ ਵਿਦਿਆ ਪੜ੍ਹਾਉਣ ਦਾ ਢੰਗ

ਮੇਰੇ ਵਿਚਾਰ ਅਨੁਸਾਰ ਗੁਰਮਤਿ ਸਾਹਿਤ ਦੇ ਸਾਰੇ ਗ੍ਰੰਥਾਂ ਦੀ ਉਹਨਾਂ ਵਰਗੀ ਪੜ੍ਹਾਈ ਉਸ ਸਮੇਂ ਕੋਈ ਹੋਰ ਦੂਸਰਾ ਨਹੀਂ ਸੀ ਕਰਵਾ ਸਕਦਾ ਅਤੇ ਨਾ ਹੀ ਕੋਈ ਅੱਜ ਕੱਲ੍ਹ ਦਿਖਾਈ ਦੇ ਰਿਹਾ ਹੈ। ਗੁਰਬਾਣੀ ਜਾਂ ਗੁਰ-ਇਤਿਹਾਸ ਦੀਆਂ ਮੁਸ਼ਕਲ ਪੰਗਤੀਆਂ ਜਾਂ ਸ਼ਬਦ, ਜਿਨ੍ਹਾਂ ਦੇ ਅਰਥ ਟੀਕਿਆਂ, ਪ੍ਰਯਾਵਾਂ, ਸ਼ਬਦਾਰਥਾਂ, ਕੋਸ਼ਾਂ ਤੇ ਵਿਦਵਾਨ ਕਥਾਕਾਰਾਂ ਪਾਸੋਂ ਵੀ ਸਪੱਸ਼ਟ ਨਹੀਂ ਸੀ ਹੁੰਦੇ, ਉਨ੍ਹਾਂ ਅਰਥਾਂ ਨੂੰ ਆਪ ਅਜਿਹੇ ਸਰਲ, ਸਾਦੇ ਤੇ ਮਿੱਠੇ ਲਫਜ਼ਾਂ ਵਿੱਚ ਬਿਆਨ ਕਰਦੇ ਕਿ ਸੁਣਨ ਵਾਲਿਆਂ ਦੀ ਪੂਰਨ ਤਸੱਲੀ ਹੋ ਜਾਂਦੀ। ਕੋਈ ਵੀ ਗੁਰਬਾਣੀ ਦਾ ਟੀਕਾ ਪ੍ਰਯਾਇ ਜਾਂ ਕੋਸ਼ ਅਜਿਹਾ ਨਹੀਂ ਸੀ, ਜੋ ਉਨ੍ਹਾਂ ਦੀ ਨਿਗ੍ਹਾ ਹੇਠੋਂ ਨਾ ਲੰਘਿਆ ਹੋਵੇ। ਵਿਦਿਆਰਥੀਆਂ ਦੇ ਸ਼ੰਕਾ ਕਰਨ ਤੋਂ ਕਈ ਵਾਰ ਵੱਖ-ਵੱਖ ਵਿਦਵਾਨਾਂ ਦੇ ਕੀਤੇ ਅਰਥਾਂ ਨੂੰ ਸਪੱਸ਼ਟ ਕਰ ਦਿਆਂ ਕਰਦੇ।

ਸਾਰੇ ਅਰਥ ਉਨ੍ਹਾਂ ਦੇ ਕੰਠ ਸਨ। ਕਿਸੇ ਟੀਕੇ ਪ੍ਰਯਾਇ ਜਾਂ ਕੋਸ਼ ਵੇਖਣ ਦੀ ਉਨ੍ਹਾਂ ਨੂੰ ਲੋੜ ਨਹੀਂ ਸੀ ਪੈਂਦੀ। ਛੇ ਸ਼ਾਸਤਰਾਂ ਤੇ ਹੋਰ ਮੱਤਾਂ ਦੇ ਸਿਧਾਂਤਾਂ ਦਾ ਵਰਣਨ ਕਰਕੇ, ਫਿਰ ਉਨ੍ਹਾਂ ਨਾਲੋਂ ਗੁਰਮਤਿ ਸਿਧਾਂਤਾਂ ਨੂੰ ਸਰਵੋਤਮ ਵਰਣਨ ਕਰਕੇ ਸਮਝਾਉਂਦੇ। ਸਰੋਤਿਆਂ ਜਾਂ ਸ਼ੰਕਾਵਾਦੀਆਂ ਦੀ ਤਸੱਲੀ ਲਈ ਯੁਕਤੀਆਂ, ਦਲੀਲਾਂ, ਉਦਾਹਰਣਾਂ, ਪ੍ਰਮਾਣਾਂ ਤੇ ਸਬੂਤਾਂ ਦੀ ਭਰਪੂਰ ਵਰਤੋਂ ਕਰਦੇ। ਅਰਥ ਕਰਨ ਸਮੇਂ ਸ਼ਬਦ ਦੀ ਹਰ ਪੰਗਤੀ ਨੂੰ ਦੂਜੀ ਪੰਗਤੀ ਨਾਲ ਇਸ ਤਰ੍ਹਾਂ ਮੇਲਦੇ ਕਿ ਵਿਦਿਆਰਥੀ ਚਕ੍ਰਿਤ ਹੋ ਜਾਂਦੇ।

**ਯਥਾ** - 'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥' (੩੨੦)

ਆਪ ਜੀ ਦੀ ਕਥਾ ਵਿੱਚ ਐਨਾ ਰਸ ਸੀ-

ਜਿਹੜਾ ਇਕ ਵਾਰੀ ਸੁਣ ਲੈਂਦਾ ਫਿਰ ਜ਼ਿੰਦਗੀ ਭਰ ਨਾ ਭੁੱਲਦਾ ਤੇ ਮੁੜ ਮੁੜ ਸੁਣ ਕੇ ਜੀਵਨ ਉੱਚਾ ਕਰਦਾ। ਆਪ ਜੀ ਕੱਚੀ ਬਾਣੀ ਕਦੇ ਵੀ ਨਹੀਂ ਸਨ ਬੋਲਦੇ। ਸਭ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਤੇ ਪ੍ਰਵਾਣਿਤ ਬਾਣੀ ਵਿੱਚੋਂ ਹੀ ਦੇਂਦੇ। ਸਾਰੀਆਂ ਸਾਖੀਆਂ ਗੁਰ-ਇਤਿਹਾਸ ਵਿੱਚੋਂ ਹੀ ਸੁਣਾਉਂਦੇ। ਕਥਾ ਕਰਦਿਆਂ

ਆਪ ਐਨੇ ਮਸਤ ਹੋ ਜਾਂਦੇ ਕਿ ਸਰੀਰ ਦਾ ਚੇਤਾ ਹੀ ਭੁੱਲ ਜਾਂਦਾ। ਇਕ ਦਿਨ ਵਿੱਚ ਹੀ ਵੱਖ-ਵੱਖ ਥਾਵਾਂ ਤੇ ਕਈ-ਕਈ ਕਥਾ ਕਰਦੇ। ਕਥਾ, ਪਾਠ, ਸਿਮਰਨ ਭਜਨ ਉਨ੍ਹਾਂ ਦਾ ਜੀਵਨ ਬਣ ਚੁੱਕਾ ਸੀ। ਹਰ ਸ਼ਬਦ ਦੇ ਘੱਟੋ-ਘੱਟ ਦੋ ਅਰਥ ਜ਼ਰੂਰ ਕਰਦੇ-ਇਕ ਅੱਖਰੀ ਤੇ ਦੂਜਾ ਅੰਤਰੀਵ ਅਨੁਭਵੀ ਤਾਂ ਕਿ ਵਿਵਹਾਰਕ ਤੇ ਪ੍ਰਮਾਰਥਕ ਦੋਵੇਂ ਰਸਤੇ ਸਿੱਧ ਹੋ ਸਕਣ। ਗੂੜ੍ਹ ਗੁੱਝ ਗੁਰਬਾਣੀ ਦੇ ਆਸ਼ੇ ਠੇਠ ਪੰਜਾਬੀ ਤੇ ਸੰਖੇਪ ਅੱਖਰਾਂ ਵਿੱਚ ਐਸੀ ਨਿਪੁੰਨਤਾ ਨਾਲ ਸੁਣਾਉਂਦੇ ਕਿ ਵੱਡੇ-ਵੱਡੇ ਵਿਦਵਾਨ ਵੀ ਚੱਕ੍ਰਿਤ ਹੋ ਜਾਂਦੇ। ਪਰ ਉਸ ਕਥਾ ਦੀ ਪੜ੍ਹਿਆਂ ਤੇ ਅਨਪੜ੍ਹਾਂ ਨੂੰ ਪੂਰੀ-ਪੂਰੀ ਸਮਝ ਪੈਂਦੀ ਅਤੇ ਸਾਰੇ ਹੀ ਮਸਤੀ ਵਿੱਚ ਝੂਲਣ ਲੱਗ ਪੈਂਦੇ। 'ਖਾਲਸਾ' ਜੀ ਕਥਾ ਵਿੱਚ ਬਹੁਤ ਸੋਹਣੇ ਸੋਹਣੇ ਅਲੰਕਾਰ ਸੁਣਾ ਕੇ ਅੰਤਰੀਵ ਘਟਾਇਆ ਕਰਦੇ।

ਉਨ੍ਹਾਂ ਦੇ ਸੰਗਤ ਵਿੱਚ ਵਿਆਖਿਆ ਕੀਤੇ ਹੋਏ ਅਲੰਕਾਰਾਂ ਦੀ ਹੀ ਇਹ ਅਮੋਲਕ ਪੁਸਤਕ ਹੈ।

ਉਨ੍ਹਾਂ ਦੇ ਪੜ੍ਹਾਉਣ ਦਾ ਢੰਗ ਨਿਰਾਲਾ ਹੀ ਸੀ। ਉਨ੍ਹਾਂ ਦੇ ਦੱਸੇ ਹੋਏ ਅਰਥ ਸਪੱਸ਼ਟ ਹੋਣ ਤੋਂ ਇਲਾਵਾ ਛੇਤੀ ਦਿਮਾਗ ਵਿੱਚ ਬੈਠ ਜਾਇਆ ਕਰਦੇ ਸਨ। ਕਈ ਵਾਰ ਵਿਦਿਆਰਥੀਆਂ ਨੂੰ ਪੜ੍ਹਾਏ ਹੋਏ ਅਰਥ ਪੁੱਛ ਕੇ ਜਾਂ ਆਪਣੇ ਸਾਹਮਣੇ ਕਥਾ ਕਰਵਾ ਕੇ ਪ੍ਰੀਖਿਆ ਲੈਂਦੇ ਤੇ ਪਿੱਛੋਂ ਉਕਾਈਆਂ ਜਾਂ ਭੁੱਲਾਂ ਦੀ ਦਰੁਸਤੀ ਕਰਦੇ। ਵਿਦਿਆਰਥੀਆਂ ਨੂੰ ਕੇਵਲ ਦਿਮਾਗੀ ਇਲਮ ਹੀ ਨਹੀਂ ਸਗੋਂ ਉਨ੍ਹਾਂ ਨੂੰ ਅਮਲੀ ਗਿਆਨ ਦੁਆਰਾ ਸਿੱਖੀ ਜੀਵਨ ਦੇ ਅਸਲੀ ਸਾਂਚੇ ਵਿੱਚ ਢਾਲਣ ਦਾ ਯਤਨ ਕਰਦੇ ਰਹਿੰਦੇ ਸਨ।

ਆਪ ਜੀ ਦੀ ਇਕੱਲੀ ਜ਼ਿੰਦਗੀ ਹੀ ਇਕ ਸੰਸਥਾ ਦਾ ਰੂਪ ਧਾਰਨ ਕਰ ਗਈ ਸੀ। ਆਪ ਜੀ ਕਹਿਣੀ ਤੇ ਕਰਨੀ ਦੇ ਪੂਰੇ ਸੂਰੇ ਸਨ। ਦਿਖਾਵੇ ਨਾਲੋਂ ਅਮਲੀ ਜ਼ਿੰਦਗੀ ਨੂੰ ਵਧੇਰੇ ਪਸੰਦ ਕਰਦੇ ਸਨ। ਹਮੇਸ਼ਾਂ ਹਸਮੁਖ ਤੇ ਚੜ੍ਹਦੀ ਕਲਾ ਵਿੱਚ ਰਹਿੰਦੇ ਸਨ। ਆਗੂ ਬਣਨ ਤੋਂ ਸੰਕੋਚਦੇ, ਪਰ ਗੁਪਤ ਰਹਿ ਕੇ ਪੰਥ ਦੀ ਨਿੱਗਰ ਸੇਵਾ ਵਿੱਚ ਸਦਾ ਜੁੱਟੇ ਰਹਿੰਦੇ ਸਨ। ਆਪਣਾ ਸਤਿਕਾਰ ਕਰਵਾਉਣ ਨਾਲੋਂ ਦੂਜਿਆਂ ਦਾ ਸਤਿਕਾਰ ਕਰਨ ਵਿੱਚ ਖੁਸ਼ੀ ਮਹਿਸੂਸ ਕਰਦੇ ਸਨ। ਜਿਸ ਦੇ ਫਲਸਰੂਪ ਆਪ ਜੀ ਦਾ ਪੰਥ ਵਿੱਚ ਮਹਾਨ ਸਤਿਕਾਰ ਮੌਜੂਦ ਸੀ। ਆਏ ਹੋਏ ਹਰੇਕ ਵਿਦਵਾਨ ਦਾ ਸਤਿਕਾਰ ਕਰਦੇ ਹੋਏ, ਉਸ ਨੂੰ ਸਮਾਂ ਦੇ ਕੇ ਉਸ ਦੇ ਵਿਚਾਰ ਸੰਗਤ ਨੂੰ ਸ੍ਰਵਣ

ਕਰਵਾਉਂਦੇ। ਸਾਧੂ ਕਿਸੇ ਵੀ ਭੇਖ ਦਾ ਹੋਵੇ, ਉਸ ਦਾ ਹੱਦੋਂ ਵੱਧ ਸਤਿਕਾਰ ਕਰਦੇ। ਗੁਰਮਤਿ ਦੇ ਆਸ਼ੇ ਤੋਂ ਉਲਟ ਗੱਲ, ਭਾਵੇਂ ਕੋਈ ਵੀ ਵੱਡੇ ਤੋਂ ਵੱਡਾ ਕਰਦਾ ਹੋਵੇ, ਉਸ ਨੂੰ ਨਾ ਸਹਾਰਦੇ ਹੋਏ ਉਸ ਦੇ ਮੂੰਹ 'ਤੇ ਹੀ ਕਹਿ ਦਿੰਦੇ ਸਨ। ਆਪ ਜੀ ਦੀ ਸਾਦੀ ਖ਼ੁਰਾਕ ਤੇ ਸਾਦਾ ਹੀ ਪਹਿਰਾਵਾ ਹੁੰਦਾ ਸੀ। ਖੁੱਲ੍ਹਾ ਚੋਲਾ, ਕਛਹਿਰਾ, ਪਰਨਾ, ਨੀਲੀ ਗੋਲ ਦਸਤਾਰ, ਹੱਥ ਵਿੱਚ ਤੀਰ ਜਾਂ ਵੱਡੀ ਕ੍ਰਿਪਾਨ।

ਗਿ: ਗੁਰਮੁਖ ਸਿੰਘ ਜਥੇਦਾਰ
ਵਿਦਿਆਰਥੀ ਦਮਦਮੀ ਟਕਸਾਲ ਮਹਿਤਾ ਚੌਂਕ

## ਕਥਾ ਰੂਪ ਨਦੀ

ਤਾਈ ਰਾਮ ਕੌਰ ਜੀ ਤੇ ਪਰਬਤ ਵਾਂਗ ਹਨ, ਤੇ ਜੋ ਕਥਾ ਕਰਦੇ ਹਨ ਇਹ ਨਦੀ ਪੈਦਾ ਹੋਈ ਹੈ। ਸੁਭ ਕਰਮ ਵਾਲੀ ਗੁਰਾਂ ਦਾ ਜਸ ਰੂਪ ਸਿਖਿਆ ਪਾਣੀ ਭਰਿਆ ਹੈ, ਜੋ ਪ੍ਰੇਮ ਹੋਣਾ ਹੈ, ਇਹ ਉੱਜਲ ਪ੍ਰਵਾਹ ਹੈ। ਭ੍ਰਮ ਤੇ ਬੇਮੁੱਖਤਾ ਦੇ ਦੋ ਕਿਨਾਰੇਹਨ ਪੱਕੇ॥ ਜਿਨ੍ਹਾਂ ਕਿਨਾਰਿਆਂ ਤੇ ਔਗੁਣਾਂ ਰੂਪ ਬ੍ਰਿਛ ਸਮੂਹ ਫੁੱਲੇ ਹਨ। ਕਥਾ ਦਾ ਜੋ ਪੜ੍ਹਨਾ ਤੇ ਸੁਣਨਾ ਹੈ ਇਹ ਪ੍ਰਵਾਹ ਬਲ ਵਾਲਾ ਤੇਜੀ ਨਾਲ ਚਲ ਰਿਹਾ ਹੈ, ਜੜ੍ਹਾਂ ਸਮੇਤ ਬ੍ਰਿਛ ਤੇ ਕਿਨਾਰੇ ਭੰਨੀ ਜਾਂਦਾ ਹੈ। ਸ੍ਰੇਸ਼ਟ ਗੁਣਾਂ ਰੂਪ ਕਮਲ ਪ੍ਰਫੁੱਲਤ ਹੋ ਰਹੇ ਹੈ ਬਹੁਤ॥ ਜੋ ਸੰਤਾਂ ਦੇ ਮਨ ਰੂਪ ਭੌਰਿਆ ਨੂੰ ਚੰਗੇ ਲਗ ਰਹੇ ਹਨ। ਨਦੀ ਵਿੱਚ ਤੇ ਅਨੇਕਾਂ ਜੀਆਂ ਜੰਤ ਹੁੰਦੇ ਹੈ ਏਧਰ ਜੋ ਸਮੂਹ ਸਿੱਖ ਕਥਾ ਸੁਣਦੇ ਹਨ ਇਹ ਜਲ ਜੰਤਾਂ ਵਾਂਗ ਅਨੰਦ ਕਰ ਰਹੇ ਹਨ। ਦਸਾਂ ਸਤਿਗੁਰਾਂ ਰੂਪ ਜਿਸ ਨਦੀ ਦੇ 20 ਘਾਟ ਹਨ। ਜੋ ਤੇਹ ਕਰਕੇ ਦੁਖੀ ਹਨ ਉਹ ਤੇਹ ਦੇ ਅਧੀਨ ਹੋ ਕੇ ਨੇੜੇ ਔਂਦੇ ਹੈ ਗੁਰਾਂ ਦਾ ਜਸ ਪੂਰ ਪਾਣੀ ਪੀ ਕੇ ਸੁਖ ਪੌਂਦੇ ਹੈ ਉਹ ਵਿਸ਼ਿਆਂ ਦੀ ਤੇਹ ਛੇਤੀ ਨਸ ਕਰ ਲੈਂਦੇ ਹਨ। ਉਸ ਨੂੰ ਫੇਰ ਧਰਮਰਾਜਾ ਰੂਪ ਧੁਪ ਦੁਖ ਨਹੀਂ ਦਿੰਦੀ। ਜੋ ਨਿਤਾ ਪ੍ਰਤੀ ਕੋਲ ਹੋ ਕੇ ਗੁਰਾਂ ਦੀ ਕਥਾ ਸੁਣਦੇ ਹੈ। ਏਸ ਕਥਾ ਨੂੰ ਕਥਨ ਵਾਲੇ ਤਾਈ ਰਾਮ ਕੌਰ ਜੀ ਮਾਲੀ ਹਨ, ਬਾਗ 'ਚ ਤੇ ਚੀਜ਼ਾਂ ਕੱਠੀਆਂ ਕਰਦੀਆਂ ਹੈ, ਏਧਰ ਗੁਰਾਂ ਦੀ ਕੀਰਤੀ ਕਠੀ ਕਰਨਾ ਕੀਤੀ। ਇਹ ਗੁਰਪ੍ਰਤਾਪ ਬਣੌਣ ਰੂਪ ਬਾਗ ਲਾਇਆ ਹੈ, ਜੋ ਧਿਆ ਹਨ ਇਹ ਬ੍ਰਿਛ ਹਨ। ਜੋ ਅਨੇਕ ਤਰ੍ਹਾਂ ਦੇ ਛੰਦ ਹਨ ਏਹ ਟਾਹਣੀਆਂ ਹਨ। ਜੋ ਅਨੇਕ ਤਰ੍ਹਾਂ ਦੀਆਂ ਤੁਕਾਂ ਏਹ ਪਤ੍ਰੇ ਕਰਕੇ ਗਾੜ੍ਹੀ ਛਾਂ ਹੈ। ਸਮੂਹ ਗੁਣਾਂ ਰੂਪ ਫੁਲ ਫੁਲੇ ਹਨ। ਜੋ ਅਰਥਾਂ ਨੂੰ ਕਹਿਣਾ ਹੈ ਇਹ ਸਹਿਤ ਫਲ ਦੇ ਬ੍ਰਿਛ ਝੁਲ ਰਹੇ ਹਨ। ਜਿਸ ਕੋਲ ਮੋਹ ਰੂਪ ਹਰਿਆ ਪਸ਼ੂ ਕੋਲ ਨਹੀਂ ਆਉਂਦਾ। ਐਸਤ੍ਰਾਂ ਦੇ ਬਗੀਚੇ ਵਿੱਚ ਜੋ ਵਸਦਾ ਹੈ ਉਸ ਆਦਮੀ ਕੋਲੋਂ ਸਦਾ ਦੀ ਮੁਕਤੀ ਰੂਪ ਸੁਗੰਧੀ ਆਉਂਦੀ ਹੈ। ਰਾਸਿ ੩ ਅਧਿ. ੧ ਅੰਕ ੧੭॥

**੧. ਪੰਜ ਕਰਮ ਇਹ ਹਨ-**

(੧) **ਨਿਤ ਕਰਮ**-ਸੰਧਿਆ ਬੰਦਨਾਂ ਆਦਿ। (੨) **ਨਮਿਤ ਕਰਮ**=ਸੁਤ ਜਨਮ ਆਦਿਕ॥ (੩) **ਪ੍ਰਾਯਸ਼ ਕਰਮ**=ਪਾਪਾਂ ਦੇ ਨਸ਼ਟ ਕਰਨ ਲਈ ਸਾਧਨ ਕ੍ਰਿਸ਼ਨ ਚੰਦ੍ਰਯਾਣਿ ਆਦਿ ਬ੍ਰਤ॥ (੪) **ਕਾਮਯ ਕਰਮ**=ਅਗਨ ਹੋਤ੍ਰ ਆਦਿ ਕਰਨੇ॥ (੫) **ਨਖਿਧ ਕਰਮ**=ਬ੍ਰਾਹਮਣ ਆਦਿਕਾਂ ਨੂੰ ਮਾਰਨਾ॥

**੨. ਭਾਈ ਗੁਰਦਾਸ ਜੀ-**

ਭਾਈ ਗੁਰਦਾਸ ਜੀ ਛੇਵੇਂ ਗੁਰਾਂ ਦੇ ਬਚਨ ਪੂਰੇ ਰੱਖਣ ਵਾਸਤੇ ਆਪਣੇ ਆਪ ਨੂੰ ਮੁੱਛਕਾਂ ਦੁਵਾ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ ਸਨ ਤਾਂ ਭਾਈ ਮੱਖਣ ਸ਼ਾਹ ਨੇ ਨੌਵੇਂ ਗੁਰਾਂ ਦੇ ਬਚਨ ਪੂਰੇ ਰੱਖਣ ਵਾਸਤੇ ਆਪਣੇ ਮੱਖ ਨੂੰ ਕਾਲਖ ਲਾਈ ਸੀ ਤੇ ਭਾਈ ਲਧੇ ਨੇ ਪੰਚਮ ਗੁਰਾਂ ਦੇ ਬਚਨ ਪੂਰੇ ਕਰਨ ਵਾਸਤੇ ਸਤ ਬਲਵੰਡੇ ਨੂੰ ਬਖਸ਼ਾਉਣ ਵਾਸਤੇ ਮੁੱਖ ਉੱਤੇ ਕਾਲਖ ਤੇ ਖੋਤੇ ਉੱਤੇ ਚੜ੍ਹਨਾ ਕੀਤਾ ਸੀ। ਭਾਈ ਫੇਰੂ ਮਸੰਦ ਨੂੰ ਜਦੋਂ ਕਲਗੀਧਰ ਜੀ ਵੱਲ ਮਸੰਦਾਂ ਨੂੰ ਡੰਡ ਦੇਣ ਵੇਲੇ ਪਕੜਨ ਵਾਸਤੇ ਪੰਜ ਸਿੰਘ ਗਏ ਕਿ ਦਾੜ੍ਹੀ ਤੋਂ ਪਕੜ ਕੇ ਲਿਆਉਣਾ। ਉਂਞ ਹੀ ਲਿਜਾਉਣ ਵਾਸਤੇ ਕਿਹਾ ਪਰ ਭਾਈ ਫੇਰੂ ਜੀ ਕਹਿਣ ਲੱਗੇ ਕਿ ਸਾਨੂੰ ਦਾੜ੍ਹੀ ਤੋਂ ਫੜ ਕੇ ਲੈ ਜਾਓ ਭਾਵ ਗੁਰੂ ਦਾ ਬਚਨ ਪੂਰਾ ਰੱਖਿਆ।

**੩. ਗੁਣ ਕਥਾ ਕਰਨ ਵਾਲੇ ਦੇ-**

(1) ਸਰੀਰ ਦੀ ਸੁਧੀ (2) ਮਨ ਦੀ ਇਕਾਗਰਤਾ (੩) ਪੂਰਨ ਸ਼ਰਧਾ (੪) ਬਾਹਲਾ ਚਿਰ ਜਾਪ ਕਰੇ, (੫) ਸੰਤੋਖ ਸਹਿਤ ਚਿੱਤ, (੬) ਆਤਮਾ ਦਾ ਚਿੰਤਨ ਕਰੇ ਦੇਹ ਬਾਦੀ ਨਾ ਹੋਵੇ॥

**੪. ਬੀਜ-ਓਅੰਕਾਰ-**

ਬੀਜ ਓ ਅੰਕਾਰ॥ ਸ਼ਕਤੀ–ਗੁਰੂ ਅੰਗਦ ਸਾਹਿਬ॥ ਕੀਲਕ–ਗੁਰੂ ਅਰਜਨ ਦੇਵ ਜੀ॥ ਰਿਖੀ ਗੁਰੂ ਨਾਨਕ ਦੇਵ ਜੀ॥ ਦੇਵਤਾ=ਅਕਾਲ ਪੁਰਖੁ॥ ਸੀਸ ਨਿਵਾਵਤ ਗਿਰ ਪੜੈ ਸਭ ਪਾਪਨ ਕੀ ਪੋਟ।। ਤਾਂ ਤੇ ਸੀਸ ਨਿਵਾਈਏ ਲਗੈ ਨ ਜਮ ਕੀ ਚੋਟ॥ ਨਿਵਣ ਦੁਸ਼ਟ ਕੇ ਅਤਿ ਦੁਖਦਾਈ॥ ਧਨਖ ਅੰਕਸ ਅਰ ਉਰਗ ਬਿਲਾਈ॥

**੫. ਚਾਰ ਤਰ੍ਹਾਂ ਦੀ ਕਰਾਮਾਤ-**

ਦਸਵੇਂ ਪਾਤਸ਼ਾਹ ਪਾਸ ਇਸ ਇੱਕ ਸਰਹੰਦ ਦਾ ਸਯਦ ਆਇਆ ਕਹਿਣ ਲੱਗਾ ਆਪ ਹਿੰਦ ਦੇ ਪੀਰ ਹੋ ਕੁਝ ਕਰਾਮਾਤ ਵਿਖਾਓ ਤਾਂ ਗੁਰਾਂ ਕਿਹਾ ਕਿ

ਕਰਾਮਾਤ ਤਾਂ ਬਹਾਦਰ ਸ਼ਾਹ ਦੇ ਮੁੱਖ ਵਿੱਚ ਹੈ ਚਾਹੇ ਕਿਸੇ ਨੂੰ ਵੱਡਾ ਕਰ ਦੇਵੇ ਚਾਹੇ ਰੰਕ ਕਰ ਦੇਵੇ ਕਰਾਮਾਤ ਹੈ। ਫਿਰ ਗੁਰਾਂ ਮੋਹਰਾਂ ਦਿਖਾਈਆਂ ਕਿ ਇਸ ਮੇਂ ਕਰਾਮਾਤ ਹੈ ਵਾ ਫਿਰ ਗੁਰਾਂ ਕਿਹਾ ਕਾਲ ਮੇਂ ਕਰਾਮਾਤ ਹੈ ਖਿਨ ਵਿੱਚ ਸਭ ਦੀ ਤਬਦੀਲੀ ਕਰ ਦਿੰਦਾ ਹੈ। ਫਿਰ ਨਾ ਮੰਨਣ ਤੋਂ ਗੁਰਾਂ ਨੇ ਸ੍ਰੀ ਸਾਹਿਬ ਧੂਹ ਲਈ ਕਹਿਣ ਲੱਗਾ ਕਿ ਇਸ ਮੇਂ ਕਰਾਮਾਤ ਹੈ ਤੇ ਤੇਰਾ ਸਿਰ ਹੁਣ ਹੀ ਧੜ ਤੋਂ ਜੁਦਾ ਕਰ ਦਿੰਦੇ ਹਾਂ।

**੬. ਅਲੰਕਾਰ-ਅੰਦਰ ਹੀ ਵਾਹਿਗੁਰੂ ਹੈ-**

ਇੱਕ ਰਾਜੇ ਨੇ ਸੁੰਦਰ ਬਾਗ ਲਗਵਾਇਆ, ਉਸ ਵਿੱਚ ਫੁਹਾਰੇ ਤੇ ਨਹਿਰਾਂ ਚਲਾਈਆਂ, ਹਰ ਤਰ੍ਹਾਂ ਦੇ ਬੂਟੇ ਫਲਾਂ ਫੁੱਲਾਂ ਵਾਲੇ ਲਵਾਏ ਤੇ ਵਿੱਚ ਇੱਕ ਸੱਤਾਂ ਛੱਤਾਂ ਵਾਲਾ ਮਕਾਨ ਬਣਾ ਅਲੀਸ਼ਾਨ ਤੇ ਸੁੰਦਰ ਬਣਾਇਆ। ਬਾਗ ਦੇ ਫਾਟਕ ਉੱਤੇ ਇੱਕ ਸੈਨ ਬੋਰਡ ਲੁਆ ਦਿੱਤਾ। ਜਿਸ ਉੱਤੇ ਇਹ ਲਿਖ ਦਿੱਤਾ ਕਿ ਜੋ ਆਦਮੀ ਮੈਨੂੰ ਦਿਨ ਛਿਪਦੇ ਤੋਂ ਪਹਿਲਾਂ-ਪਹਿਲਾਂ ਬਾਗ ਵਿੱਚੋ ਆ ਕੇ ਮੈਂ ਲੱਭੇਗਾ, ਮੈਂ ਉਸ ਨੂੰ ਆਪਣੇ ਤਖ਼ਤ ਦਾ ਮਾਲਕ ਬਣਾ ਦੇਵਾਂਗਾ, ਪਰ ਨਾਲ ਹੀ ਇਹ ਸ਼ਰਤ ਹੈ ਕਿ ਕੋਈ ਆਦਮੀ ਬੂਟਿਆਂ ਨੂੰ ਨਾ ਪੁੱਟੇ, ਮਕਾਨ ਨਾ ਛੇੜੇ, ਹੋਰ ਕੋਈ ਚੀਜ਼ ਖਰਾਬ ਨਾ ਕਰੇ। ਇਹ ਸਭ ਕੁਝ ਨਾ ਕਰਦਾ ਹੋਇਆ ਮੈਨੂੰ ਲੱਭੇ। ਸੋ ਕਈ ਆਦਮੀ ਆਏ ਪਰ ਕੋਈ ਫਲਾਂ ਫੁੱਲਾਂ ਵਾਲੇ ਬੂਟਿਆਂ ਵਿੱਚ ਲੱਭੇ ਕਿ ਰਾਜੇ ਲਈ ਏਹੋ ਚੰਗਾ ਨਿਵਾਸ ਅਸਥਾਨ ਹੈ। ਕੋਈ ਆਲੀਸ਼ਾਨ ਮਕਾਨ ਦੀਆਂ ਮੰਜ਼ਲਾਂ ਨੂੰ ਫੋਲੇ ਕਿ ਰਾਜੇ ਮਹਿਲਾਂ ਵਿੱਚ ਹੀ ਰਿਹਾ ਕਰਦੇ ਹਨ। ਕੋਈ ਫੁਹਾਰਿਆਂ ਜਾਂ ਨਹਿਰਾਂ ਦੀ ਰਮਣੀਕ ਥਾਂ ਨੂੰ ਰਾਜੇ ਦੇ ਲੁਕਣ ਦੀ ਥਾਂ ਬਣਾਈ, ਪ੍ਰੰਤੂ ਸਭ ਭਟਕ-ਭਟਕ ਕੇ ਆਪਣਾ ਸਮਾਂ ਪੂਰਾ ਕਰਕੇ ਚੱਲੇ ਜਾਂਦੇ ਰਹੇ। ਆਖਰ ਇੱਕ ਆਦਮੀ ਆਇਆ, ਉਸ ਨੇ ਸਭ ਤੋਂ ਪਹਿਲਾਂ ਮਾਲੀ ਦੀ ਸਹਾਇਤਾ ਲਈ। ਮਾਲੀ ਨੇ ਉਸ ਨੂੰ ਰਾਹੇ ਪਾ ਦਿੱਤਾ। ਉਸ ਆਦਮੀ ਦੇ ਮਨ ਨੂੰ ਮੋਹਣ ਵਾਲੀਆਂ ਸਾਰੀਆਂ ਸੀਨਰੀਆਂ (ਨਜ਼ਾਰੇ) ਨੂੰ ਛੱਡ ਕੇ ਇੱਕ ਮਿੱਟੀ ਦੀ ਢੇਰੀ ਉੱਤੇ ਨਿਗ੍ਹਾ ਟਿਕਾਈ। ਮਿੱਟੀ ਦੀ ਤਹਿ ਹੇਠਾਂ ਇੱਕ ਤਾਕ ਡਿੱਠਾ। ਤਾਕ ਨੂੰ ਜਿੰਦਰਾ ਵੱਜਿਆ ਹੋਇਆ ਸੀ। ਮਾਲੀ ਕੋਲੋਂ ਕੁੰਜੀ ਲਈ ਤਾਕ ਖੋਲ੍ਹਿਆ ਤਾਂ ਅੰਦਰ ਰਾਜੇ ਨੂੰ ਪ੍ਰਤੱਖ ਰੂਪ 'ਚ ਪਾ ਲਿਆ, ਇਸ ਤਰ੍ਹਾਂ ਤਖਤ ਉੱਤੇ ਜਾ ਬੈਠਾ। ਅੰਤ੍ਰੀਵ ਭਾਵ-ਸੋ ਇਸ ਪ੍ਰਕਾਰ ਸੰਸਾਰ ਬਾਗ ਹੈ (ਅੱਥਵਾ) (ਫਰੀਦਾ ਭੂਮ ਰੰਗਾਵਲੀ ਮੰਝ ਵਿਸੂਲਾ ਬਾਗ॥ ਵਾ (ਫਰੀਦਾ ਪੰਥ ਪਰਾਹੁਣੀ ਦੁਨੀ ਸੁਹਾਵਾ ਬਾਗ) ਵਾ(ਏਕ ਬਗੀਚਾ ਪੇਡਘਨ ਕਰਿਆ)

ਇਸ ਸੰਸਾਰ ਰੂਪੀ ਬਾਗ ਵਿੱਚ ਆ ਕੇ ਜੀਵ ਰੰਗਾਂ-ਰੰਗਾਂ ਦੀ ਮਾਇਆ ਵਿੱਚ ਮੋਹਤ ਹੋ ਜਾਂਦੇ ਹਨ। ਇਹ ਸਰੀਰ ਮਿੱਟੀ ਦੇ ਢੇਰੀ ਹੈ। ਕਿਸੇ ਨੂੰ ਦੁੱਖ ਦੇਣਾ ਜਾਂ ਸਰੀਰ ਨੂੰ ਢਾਹੁਣਾ ਜਾਂ ਦਰਖਤਾਂ ਨੂੰ ਖਰਾਬ ਕਰਨਾ ਹੈ। ਇਸ ਸਥੂਲ ਸਰੀਰ ਦੀ ਢੇਰੀ ਵਿੱਚ ਇਕ ਅੰਤਹ ਕਰਨ ਕੋਠੜੀ ਹੈ। ਆਸਾ ਅੰਦੇਸ਼ਾ ਦੋਵੇਂ ਤਖਤਿਆਂ ਤੇ ਫਾਟਕ ਹਨ। ਮੋਹ ਰੂਪੀ ਕੁੰਡਾ ਲੱਗਿਆ ਹੋਇਆ ਹੈ ਤੇ ਅਗਿਆਨ ਰੂਪੀ ਜਿੰਦਰਾ ਵੱਜਾ ਹੋਇਆ ਹੈ। ਸਤ ਲੋਕ ਸੱਤ ਛੱਤਾ ਮਕਾਨ ਆਦਿ ਹਨ।.ਗੁਰੂ ਕੁੰਜੀ ਪਾਹੁ ਨਿਵਲ, ਮਨ ਕੋਠਾ ਤਨ ਛਤ॥ ਨਾਨਕ ਗੁਰ ਬਿਨ ਮਨ ਕਾ ਤਾਕ ਨਾ ਉਘੜੇ ਅਵਰ ਨ ਕੁੰਜੀ ਹਥੁ॥ ਸਿੱਖ ਗੁਰੂ ਬਾਗ ਬਾਨ ਪਾਸ ਜਾ ਕੇ ਪੁੱਛਿਆ ਰਾਜਾ ਕਿੱਥੇ ਹੈ॥ ਉਤਰ ਮਿਲਿਆ ਕਿ ਰਾਜਾ ਇਸ ਮਿੱਟੀ ਦੀ ਢੇਰੀ ਸਰੀਰ ਵਿੱਚ ਹੀ ਹੈ। (ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰ ਲਾਧਾ ਦੇਹ ਟੋਲੀਐ॥ ਬਸ ਗੁਰੂ ਤੋਂ ਬਾਣੀ ਦੀ ਕੁੰਜੀ ਲੈ ਕੇ ਅਭਿਆਸ ਰੂਪੀ ਜਿੰਦਰੇ ਅੰਦਰ ਫੇਰੀ ਤੇ ਤਾਕ ਖੁੱਲ੍ਹ ਗਿਆ। ਅਨੰਦ ਵਿੱਚ ਗਰਜ ਉੱਠਿਆ(ਅਬ ਤਉ ਜਾਇ ਚੜ੍ਹੈ ਸਿੰਘਾਸਣ, ਮਿਲੇ ਹੈ ਸਾਰਿੰਗ ਪਾਣੀ॥ ਰਾਮ ਕਬੀਰਾ ਏਕ ਭਏ ਹੈ ਕੋਇ ਸਕੈ ਪਛਾਣੀ।। (ਵਹਿਗੁਰੂ॥

੭. ਅਲੰਕਾਰ-

'ਗੁਰਬਾਣੀ ਇਸ ਜਮ ਮਹਿ ਚਾਨਣੁ ਕਰਮ ਵਿਸੈ ਮਨਿ ਆਏ॥ (੬੭)

ਪਹਿਲੇ-ਪਹਿਲ ਮਨੁੱਖ ਨੇ ਹਨੇਰਾ ਦੂਰ ਕਰਨ ਲਈ ਚਾਨਣ ਦਾ ਯਤਨ ਕੀਤਾ ਤਾਂ ਪੱਥਰ ਤੇ ਪੱਥਰ ਮਾਰ ਕੇ ਜਾਂ ਬਾਂਸਾਂ ਨੂੰ ਰਗੜ ਕੇ ਅੱਗ ਕੱਢਦੇ ਸਨ। ਫਿਰ ਹੋਰ ਤਰੱਕੀ ਕੀਤੀ, ਸਰ੍ਹੋਂ ਜਾਂ ਤੋਰੀਏ ਦਾ ਤੇਲ ਪਾ ਕੇ ਦੀਵੇ ਬਾਲਣ ਲੱਗੇ। ਉਸ ਤੋਂ ਅੱਗੇ ਮਿੱਟੀ ਦਾ ਤੇਲ ਪਾ ਕੇ ਦੀਵੇ, ਲਾਲਟੈਨ ਤੇ ਵੱਧ ਤੋਂ ਵੱਧ ਗੈਸ ਪਰ ਉਨ੍ਹਾਂ ਨਾਲ ਵੀ ਹਨੇਰਾ ਦੂਰ ਨਾ ਹੋਇਆ। ਸਭ ਤੋਂ ਵਧੀਆ ਚਾਨਣ ਬਿਜਲੀ ਦੁਆਰਾ ਕੀਤਾ ਜਾ ਰਿਹਾ ਹੈ। ਜਿਸ ਵਰਗਾ ਪਹਿਲੇ ਜੁੱਗਾਂ ਵਿੱਚ ਕਦੇ ਵੀ ਨਹੀਂ ਹੋਇਆ ਸੀ। ਇਹ ਚਾਨਣ ਬੜਾ ਸਾਫ਼, ਧੂੰਏਂ ਤੋਂ ਬਿਨਾਂ, ਹਵਾ, ਹਨ੍ਹੇਰੀ ਨਾਲ ਵੀ ਨਹੀਂ ਬੁਝਦਾ।

ਇਸ ਦੀ ਪ੍ਰਾਪਤੀ ਵਾਸਤੇ ਭਾਖੜਾ ਡੈਮ ਵਾਲਾ ਬਿਜਲੀ ਘਰ ਬਣਾਇਆ ਗਿਆ। ਉਸ ਤੋਂ ਅੱਗੇ ਵੱਡੇ ਸ਼ਹਿਰਾਂ ਵਿੱਚ ਬਿਜਲੀ ਪਹੁੰਚਾਉਣ ਵਾਸਤੇ ਛੋਟੇ-ਛੋਟੇ ਸ਼ਕਤੀ ਘਰ (ਪਾਵਰ ਹਾਊਸ) ਬਣਾਏ ਗਏ। ਫਿਰ ਥਾਂ-ਥਾਂ 'ਤੇ ਖੰਬੇ ਗੱਡ ਕੇ ਦੋ ਤਾਰਾਂ ਰਾਹੀਂ ਬਿਜਲੀ ਰੌ ਪੁਹੰਚਦੀ ਹੈ, ਘਰਾਂ ਵਿੱਚ ਮੀਟਰ ਲਾ ਕੇ ਸਵਿੱਚ ਅਤੇ

ਫਿਰ ਅੱਗੇ ਬਲਬ ਲਾਈਦਾ ਹੈ। ਜਿੰਨੀ ਜ਼ਿਆਦਾ ਤਾਕਤ ਦਾ ਬਲਬ ਹੋਵੇ ਓਨਾ ਹੀ ਵੱਧ ਚਾਨਣ ਹੈ। ਬਲਬ ਵਿੱਚ ਸਵਿੱਚ ਠੀਕ ਹੋਵੇ, ਪਲੱਗ ਵੀ ਲੱਗਾ ਹੋਵੇ, ਵਾਇਰਿੰਗ ਠੀਕ ਕੀਤੀ ਹੋਵੇ ਤਾਂ ਘਰ ਜਗਮਗਾ ਉਠਦਾ ਹੈ। ਬਲਬ ਵਿੱਚੋਂ ਹਵਾ ਕੱਢੀ ਹੁੰਦੀ ਹੈ, ਜੇਕਰ ਹਵਾ ਹੋਵੇ ਤਾਂ ਨਹੀਂ ਜਗਦਾ। ਟਿਊਬ ਵੀ ਸਾਫ਼ ਹੋਵੇ ਫਿਰ ਹੀ ਉਸ ਰਾਹੀਂ ਪ੍ਰਕਾਸ਼ ਹੁੰਦਾ ਹੈ।

**ਅੰਤਰੀਵ ਭਾਵ**–ਏਸੇ ਤਰ੍ਹਾਂ ਅੰਦਰ ਅਗਿਆਨ ਦਾ ਧੁੱਪ ਹਨ੍ਹੇਰਾ ਹੈ।

***'ਇਕ ਬਾਸੁਰ ਨਰ ਪਠਿ ਅਵਨੀਪਾ। ਕਮਲ ਬਦਨ ਬੁਲਵਾਇ ਸਮੀਪਾ॥***

***ਦ੍ਵੈ ਕਰ ਬੰਦੇ, ਬਿਨੈ ਬਖਾਨੀ॥ ਦੀਨ ਦਯਾਲ! ਦਾਸਨ ਗਤਿ ਦਾਨੀ॥੩੪॥***

ਇੱਕ ਦਿਨ ਰਾਏ ਬੁਲਾਰ ਨੇ ਸਤਿਗੁਰੂ ਜੀ ਨੂੰ ਆਪਣੇ ਗ੍ਰਿਹ ਵਿਖੇ ਪਾਸ ਬੁਲਾ ਕੇ ਬਹੁਤ ਨਿੰਮ੍ਰਤਾ ਸਹਿਤ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, 'ਜੀ ਹਜ਼ੂਰ! ਮੈਨੂੰ ਮੇਰਾ ਵਾਸਤਵ ਸਰੂਪ ਜਣਾ, ਦਿਓ ਜੀ, ਮੈਂ ਕੀ ਹਾਂ? ਜਾਣਿਆ ਨਹੀਂ ਜਾਂਦਾ। ਮੇਰੇ ਹਿਰਦੇ ਵਿਚ ਬਹੁਤ ਅਗਿਆਨ ਵਧ ਗਿਹਾ ਹੈ ਜੀ। ਕਈ ਸਰੇਸ਼ਟ ਮੱਤ ਵਾਲੇ ਕਹਿੰਦੇ ਹਨ ਕਿ ਅਗਿਆਨ ਹਨ੍ਹੇਰੇ ਵਰਗਾ ਹੈ, ਪਰ ਮੈਂ ਇਸ ਨੂੰ ਹਨ੍ਹੇਰੇ ਵਰਗਾ ਨਹੀਂ ਸਮਝਦਾ ਜੀ, ਕਿਉਂਕਿ ਹਨ੍ਹੇਰੇ ਵਿੱਚ ਆਪਣੇ ਤਨ ਦੀ ਸੋਝੀ ਹੁੰਦੀ ਹੈ, ਭਾਵ ਹੋਰ ਪਦਾਰਥ ਨਹੀਂ ਦਿੱਸਦੇ। ਪਰ ਅਗਿਆਨ ਸਾਰੀ ਹੀ ਸੁੱਧ ਗਵਾ ਦਿੰਦਾ ਹੈ, ਜਿਸ ਕਰਕੇ ਜੀਵਨ ਆਪਣਾ ਆਪ ਹੀ ਨਹੀਂ ਲਖ ਸਕਦਾ ਤਾਂ ਤੇ ਹਨ੍ਹੇਰਾ ਇਸ ਜੈਸਾ ਨਹੀਂ। ਜਿਸ ਕਰ ਕੇ ਜੀਵ ਦੁਖੀ ਹਨ। ਇਹ ਇੱਕ ਬੜੇ ਘੁੱਪ ਹਨ੍ਹੇਰੇ ਤੋਂ ਵੀ ਵੱਧ ਹ। ਆਪ ਜੀ ਵਰਗਾ ਦੁਨੀਆਂ ਤੇ ਹੋਰ ਉਪਦੇਸ਼ਕ ਕੋਈ ਨਹੀਂ। ਇਸ ਵਾਸਤੇ ਹੇ ਕ੍ਰਿਪਾ ਨਿਧਾਨ! ਮੈਨੂੰ ਮੇਰਾ ਵਾਸਤਵ ਸਰੂਪ ਜਣਾ ਦਿਓ?' ਤਾਂ ਸਤਿਗੁਰਾਂ ਨੇ ਧੁਰ ਕੀ ਬਾਣੀ ਦੁਆਰਾ ਉਪਦੇਸ਼ ਦੇ ਕੇ, ਅਗਿਆਨ ਦਾ ਹਨ੍ਹੇਰਾ ਦੂਰ ਕਰਕੇ, ਗਿਆਨ ਦਾ ਪ੍ਰਕਾਸ਼ ਕਰਕੇ ਨਿਹਾਲ ਕੀਤਾ ਸੀ।

ਹਨ੍ਹੇਰਾ ਦੂਰ ਕਰਨ ਵਾਸਤੇ ਲੋਕਾਂ ਨੇ ਪੱਥਰ ਤੇ ਬਾਂਸ ਤੋਂ ਬੜੀ ਮਿਹਨਤ ਨਾਲ ਪ੍ਰਕਾਸ਼ ਕੱਢਣ ਦੀ ਨਿਆਈਂ ਸਿੰਮ੍ਰਤੀਆਂ ਦਾ ਗਿਆਨ ਪ੍ਰਾਪਤ ਕੀਤਾ। ਸਰ੍ਹੋਂ ਦੇ ਦੀਵੇ ਛੇ ਸ਼ਾਸਤਰਾਂ ਦਾ ਸਿਧਾਂਤ, ਮਿੱਟੀ ਦੇ ਤੇਲ ਦੇਦੀਵੇ ਤੇ ਲਾਲਟੈਨ ਪੁਰਾਣ ਤੇ ਉਪਨਿਸ਼ਦਾਂ ਦਾ ਗਿਆਨ ਪ੍ਰਾਪਤ ਹੋਇਆ। ਗੈਸਾਂ ਦੇ ਚਾਨਣ ਦੀ ਨਿਆਂਈਂ ਵੇਦਾਂ ਦਾ ਗਿਆਨ ਹੈ, ਪਰ ਪੂਰਾ ਅਗਿਆਨ ਦਾ ਹਨ੍ਹੇਰਾ ਦੂਰ ਨਾ ਕਰ ਸਕੇ।

**ਯਥਾ**– ***'ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ॥(੯੩੮)***

'ਗੁਰ ਬਿਨ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨਾ ਆਵੇ ॥ (੧੩੯੯)

ਇਹ ਹਨ੍ਹੇਰਾ ਸਰਬ ਜੀਆਂ ਦੇ ਹਿਰਦਿਆਂ ਵਿੱਚੋਂ ਦੂਰ ਕਰਨ ਵਾਸਤੇ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰਾਂ ਨੇ, ਗੁਰਬਾਣੀ ਰੂਪ ਬਿਜਲੀ ਦੁਆਰਾ ਗਿਆਨ ਦਾ ਪ੍ਰਕਾਸ਼ ਕਰਕੇ ਦੂਰ ਕੀਤਾ। ਭਾਖੜਾ ਡੈਮ–ਇਹ ਬਾਣੀ ਧੁਰੋਂ ਸੱਚਖੰਡੋਂ ਆਈ ਹੈ।

ਜਥਾ- 'ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ (੬੨੮)

'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ ॥' (੭੨੨)

'ਹਉ ਆਪੇ ਬੋਲਿ ਨਾ ਜਾਣਦਾ ਮੈਂ ਕਹਿਆ ਸਭੁ ਹੁਕਮਾਉ ਜੀਉ ॥' (੭੬੩)

ਅੱਗੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਰੂਪੀ ਸ਼ਕਤੀ ਘਰ ਵਿੱਚ ਬਾਣੀ ਰੂਪ ਬਿਜਲੀ ਇਕੱਤਰ ਹੋਈ ਹੈ। ਦਸਾਂ ਹੀ ਪਾਤਸ਼ਾਹੀਆਂ ਰੂਪ ਇੰਜੀਨੀਅਰਾਂ ਨੇ ਲਿਆਂਦੀ, ਪ੍ਰਗਟਾਈ ਹੈ। ਗੁਰੂ ਘਰ ਦੇ ਪੰਜੇ ਤਖਤ ਤੇ ਚਾਰੇ ਧਾਮ ਇਸ ਦੇ ਮੁੱਖ ਅਸਥਾਨ ਹਨ। ਸਤਿਗੁਰੂ ਜੀ ਦੀਆਂ ਪੋਥੀਆਂ ਤੇ ਗੁਟਕੇ ਸਬ ਸਟੇਸ਼ਨ ਹਨ ਤੇ ਵੰਡਣ ਵਾਲੇ ਪੰਜੇ ਪਿਆਰੇ ਹਨ। ਪਿੰਡ ਪਿੰਡ ਟਰਾਂਸਫਾਰਮਰ ਗੁਰੂ ਕੀ ਸੰਗਤ ਹੈ।

'ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ ॥ (ਵਾਰ ੪੧, ਪਉੜੀ ੧)

ਤਨ ਮਨ ਧਨ ਸਤਿਗੁਰਾਂ ਨੂੰ ਅਰਪਣ ਰੂਪ ਜਿਨ੍ਹਾਂ ਨੇ ਸਕਿਉਰਟੀ ਜਮ੍ਹਾਂ ਕਰਾਈ, ਅਰਦਾਸ ਰੂਪੀ ਅਰਜ਼ੀ ਦਿੱਤੀ, ਸਿੱਖੀ ਧਾਰਨੀ ਅਥਵਾ ਗੁਰਮਤਿ ਧਾਰਨ ਰੂਪ ਮਨਜ਼ੂਰੀ ਲੈ ਲੈਣੀ। ਨਿਸ਼ਚੇ ਰੂਪ ਖੰਭੇ ਗੱਡੇ, ਪੰਜਾਂ ਕਕਾਰਾਂ ਦੀ ਰਹਿਤ ਪਾਜ਼ੇਟਿਵ, ਕੁਰਹਿਤਾਂ ਦਾ ਤਿਆਗ ਨੈਗੇਟਿਵ, ਹਿਰਦੇ ਨੂੰ ਪਵਿੱਤਰ ਕਰਨ ਰੂਪ ਮੀਟਰ ਲੱਗਾ ਹੈ, ਸ਼ਰਧਾ ਦੀ ਸਵਿੱਚ, ਦ੍ਰਿੜ੍ਹ ਵੈਰਾਗ ਰੂਪੀ ਪੱਕੀ ਵਾਇਰਿੰਗ ਕੀਤੀ ਹੈ। ਮਨ ਰੂਪੀ ਬਲਬ ਹੈ ਤੇ ਵਾਸ਼ਨਾ ਤੋਂ ਰਹਿਤ ਕਰਨ ਰੂਪ ਇਸ 'ਚੋ ਹਵਾ ਕੱਢਣੀ ਹੈ। ਇਸ ਵਿੱਚ ਪ੍ਰੀਤੀ ਰੂਪੀ ਫਿਲਾਮੈਂਟ ਭਾਵ ਬਲਬ ਦੇ ਅੰਦਰ ਦੀ ਤਾਰ ਵੀ ਠੀਕ ਹੋਵੇ। ਆਤਮ ਵਿਛੈਣੀ ਬੁੱਧੀ ਰੂਪੀ ਟਿਊਬ ਵੀ ਠੀਕ ਹੋਵੇ। ਜੋ ਦੋ ਪਾਸਿਆਂ ਦੀਆਂ ਤਾਰਾਂ ਨੂੰ ਪਲੱਗ ਜੋੜਦਾ ਹੈ ਇਧਰ–

'ਹੋਇ ਇਕੱਤ੍ਰ ਮਿਲਹੁ ਮੇਰੇ ਭਾਈ
ਦੁਬਿਧਾ ਦੂਰ ਕਰਹੁ ਲਿਵ ਲਾਈ ॥' (੧੧੮੫)
'ਮਨ ਮੇਲੀ ਕਰਿ ਮੇਲਿ ਮਿਲੰਦੇ ॥' (ਵਾਰ ਪਾਉੜੀ ੩)

ਮਨ ਸਵਿੱਚ ਸੁਰਤ ਨੂੰ ਸ਼ਬਦ ਵਿੱਚ ਜੋੜਨਾ, ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਤੋਂ ਸੱਚਖੰਡ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਕੁਨੈਕਸ਼ਨ (ਜੋੜ) ਲੈ ਕੇ ਗੁਰਬਾਣੀ ਰੂਪੀ ਬਿਜਲੀ ਦੀ–

'ਮੈਂ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥ (੭੫੯)

'ਗੁਰਮਤਿ ਰੋਮਿ ਰੋਮਿ ਹਰਿ ਧਿਆਵੈ ॥' (੬੪੧)

ਜਾਂ (ਪਾਜ਼ੇਟਿਵ) ਨਫੀ (ਨੈਗੇਟਿਵ) ਦੁਆਰਾ ਦੋ ਤਾਰਾਂ ਪੰਜਾਂ ਕਕਾਰਾਂ ਦੀ ਰਹਿਤ ਰੱਖਣੀ ਤੇ ਚਾਰ ਕੁਰਹਿਤਾਂ ਤੋਂ ਬਚਣ ਰੂਪ–

'ਅਜਪਾ ਜਾਪ ਨਾ ਵੀਸਰੈ ਆਦਿਜੁਗਾਦਿ ਸਮਾਇ ॥' ੧੨੯੧)

'ਬੂੰਦ ਕਹਾ ਤਿਆਗ ਚਾਤ੍ਰਿਕ ਮੀਨ ਰਹਿਤ ਨ ਘਰੀ ॥' (੧੧੨੧)

'ਗੁਣ ਗੋਪਾਲ ਉਚਰੁ ਸਦਾ ਗਾਈਐ ਅਨਦਿਨੋ ॥' (੭੮੪)

'ਉਠਤ ਬੈਠਕ ਸੋਵਤ ਨਾਮ ॥
ਕਹੁ ਨਾਨਕ ਜਨ ਕੇ ਸਦ ਕਾਮ ॥' (੨੮6)

ਬਿਜਲੀ ਦੀ ਇਹ ਰੌ ਦਾ ਚੱਲਣਾ ਹੈ ਸ਼ਰਦਾ ਰੂਪ ਸਵਿੱਚ ਦਬਾ ਕੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ=

'ਜਹ ਗਿਆਨ ਪ੍ਰਗਾਸੁ ਅਗਿਆਨ ਮਿਟੰਤ ॥' ੭੯੧)

ਫਿਰ ਵਾਸ਼ਨਾ ਰੂਪੀ ਪੌਣ, ਮੋਹ ਸੰਬੰਧੀ ਬ੍ਰਿਤੀ ਰੂਪੀ ਬੱਦਲ ਤੇ ਪਦਾਰਥਾਂ ਦੀ ਇੱਛਾ ਰੂਪੀ ਝੱਖੜ ਵਰਗ ਤੋਂ–

'ਮਨੁ ਡੀਗਿ ਡੋਲਿ ਨ ਜਾਇ ਕਤ ਹੀ।' (੮੪੪)

ਮਨ ਵਿੱਚ ਫਰਕ ਨਹੀਂ ਪੈਂਦਾ। ਜਿੰਨੀ ਵੱਡੀ ਤਾਕਤ ਦਾ ਬਲਬ ਹੋਵੇ, ਓਨਾ ਹੀ ਵੱਧ ਉਸ ਦਾ ਪ੍ਰਕਾਸ਼ ਹੁੰਦਾ ਹੈ, ਜਿੰਨੀ ਵੱਡੀ ਬਲਬ ਦੀ ਤਾਕਤ ਹੋਵੇਗੀ, ਓਨੀ ਹੀ ਬਿਜਲੀ ਦਾ ਬਹੁਲਤਾ ਨੂੰ ਝੱਲ ਸਕੇਗਾ। ਇਸ ਤਰ੍ਹਾਂ ਜਿੰਨੀ ਹੀ ਜਰਨ ਸ਼ਕਤੀ ਵੱਧ ਹੋਵੇਗੀ, ਓਨਾ ਹੀ ਕਰਾਮਾਤ ਆਦਿ ਵਿਖਾਉਣ ਤੋਂ ਬਚਿਆ ਰਹੇਗਾ।

'ਕਹੁ ਨਾਨਕ ਅਜਰੁ ਜਿਨ ਜਰਿਆ
ਤਿਸ ਹੀ ਤਉ ਬਨਿ ਆਵਰ ॥' (੧੨੦੫)

ਵੱਧ ਕਰੰਟ ਹੋਣ ਤੋਂ ਬਲਬ ਫਿਊਜ਼ ਹੋਣ ਦਾ ਡਰ ਰਹਿੰਦਾ ਹੈ। ਇਧਰ ਸ਼ਕਤੀ ਹੋਣ ਤੇ ਮਨ ਦੇ ਹੰਕਾਰੀ ਹੋਣ ਦਾ ਡਰ ਰਹਿੰਦਾ ਹੈ। ਇੱਕ (ਅਰਥ) ਧਰਤੀ ਦੀ ਤਾਰ ਹੁੰਦੀ ਹੈ। ਬਿਜਲੀ ਵੱਧ ਹੋਵੇ ਤਾਂ ਉਸ ਨੂੰ ਕਾਬੂ 'ਚ ਰੱਖਦੀ ਹੈ, ਏਧਰ ਦੁੱਖ ਸੁੱਖ ਵਿੱਚ ਇਕੋ ਜਿਹੀ ਬਿਰਤੀ ਰੱਖਣੀ ਇਹ ਅਰਥ ਕਰਨਾ ਹੈ।

'ਜਾਂ ਸੁਖ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ।'' (੭੯੨)

*ਫਿਰ ਵਾਹਿਗੁਰੂ ਪ੍ਰਮੇਸ਼ਰ ਵਿੱਚ ਅਭੇਦ ਹੋ ਜਾਈਦਾ ਹੈ।*

**੮. ਅਲੰਕਾਰ ਪੂਰਨਮਾਸ਼ੀ ਦਾ-**

(ਪਰਮ ਸਤਿਕਾਰਯੋਗ ਗੁਰੂ ਖਾਲਸਾ ਸਾਧ ਸੰਗਤ ਜੀ ਅੱਜ ਪੂਰਨਮਾਸ਼ੀ ਦਾ ਦਿਹਾੜਾ ਹੈ। ਏਸੇ ਪਵਿੱਤਰ ਦਿਹਾੜੇ ਨੂੰ ਭਾਗ ਲੌਂਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਰੂਪ ਪ੍ਰਗਟ ਕੀਤਾ ਹੈ। ਸੰਗਤਾਂ ਇਸ ਦਿਹਾੜੇ ਨੂੰ ਬੜੇ ਉਤਸ਼ਾਹ ਨਾਲ ਸਾਲ ਵਿੱਚ ਬਾਰਾਂ ਵਾਰੀਂ ਹੀ ਮਨਾਉਂਦੀਆਂ ਹਨ।

ਜਿਸ ਤਰ੍ਹਾਂ ਪੂਰਨ ਮਾਸ਼ੀ ਵਾਲੀ ਰਾਤ ਚੰਦਰਮਾ ਅਕਾਸ਼ ਵਿੱਚ ਪੂਰਾ ਹੁੰਦਾ ਹੈ, ਇਸ ਤਰ੍ਹਾਂ ਹੀ ਪ੍ਰਮੇਸ਼ਰ ਨੇ 84 ਲੱਖ ਜੂਨ ਵਿੱਚ ਸਾਨੂੰ ਮਨੁੱਖਾ ਦੇਹ ਬਖਸ਼ਿਸ਼ ਕੀਤੀ ਹੈ, ਜਿਸ ਤਰ੍ਹਾਂ ਪੁੰਨਿਆਂ ਵਾਲੀ ਰਾਤ ਸਾਰੀ ਰਾਤ ਚੰਦਰਮਾ ਪੂਰਾ ਹੁੰਦਾ ਹੈ, ਇਸੇ ਤਰ੍ਹਾਂ ਹੀ ਇਸ ਵਿੱਚ ਗਿਆਨ ਰੂਪੀ ਚੰਦਰਮਾ ਹੈ। ਜਿਸ ਦੀ ਸ਼ਾਂਤੀ ਰੂਪੀ ਚਾਨਣੀ ਹੈ। ਸੋ ਪੂਰਨਮਾਸ਼ੀ ਜਿਵੇਂ-

*ਪੁੰਨਿਓ ਪੂਰਾ ਚੰਦ ਅਕਾਸ ਪਸਰਿਓ ਕਲਾ ਸਹਿਜ ਪ੍ਰਕਾਸ ॥ ਜਾਂ*
*ਪੂਰਨ ਕਬਹੁ ਨਾ ਡੋਲਤਾ ਪੂਰਾ ਕੀਆ ਪ੍ਰਭ ਆਪ।.*
*ਦਿਨ ਦਿਨ ਚੜੈ ਸਵਾਇਆ ਨਾਨਕ ਹੋਤ ਨਾ ਘਾਟ ॥*

ਜਿਸ ਤਰ੍ਹਾਂ ਚੰਦਰਮਾ ਏਕਮ ਤੋਂ ਦੂਜ ਵੱਲ ਨੂੰ ਵਧਦਾ ਹੈ, ਇਸੇ ਤਰ੍ਹਾਂ ਜਿਸ ਪੁਰਖ ਦੇ ਹਿਰਦੇ ਅੰਦਰ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ, ਉਹ ਤਿਉਂ-ਤਿਉਂ ਨਿਮ੍ਰਤਾ ਸਹਿਤ ਇਸ ਤਰ੍ਹਾਂ ਸਮਝਦਾ ਹੈ ਕਿ ਮੈਂ ਨਹੀਂ ਕਛ ਹਉ ਨਹੀਂ ਕਛ ਆਹਿ ਨਾ ਮੋਰਾ ॥ ਅਉਸਰ ਲਜਾ ਰਾਖ ਲੇਹੁ ਸਧਨਾ ਜਨ ਤੋਰਾ ॥ ਦੂਜ-ਜੋ ਨਾਮ ਦਾ ਪ੍ਰਕਾਸ਼ਣਾ ਹੈ ਇਹੀ ਹੀ ਗੁਰਮੁਖਾਂ ਨੇ ਦੂਜ ਬਣਾਈ ਹੈ ਅਤੇ ਤੀਜ-ਗੁਰਮੁਖਿ ਨਾਮ ਦਾਨ ਇਸ਼ਨਾਨ ਦੀ ਮਰਯਾਦਾ ਵਿੱਚ ਚੱਲਣਾ। ਚੌਥ-ਮਨ, ਬੁੱਧ, ਚਿਤ, ਹੰਕਾਰ। ਪੰਜਵੀਂ-ਸਤਿ ਸੰਤੋਖ ਦਇਆ ਧਰਮ ਵਿਚਾਰ ਰੂਪੀ ਗੁਣਾਂ ਨੂੰ ਧਾਰਨ ਕਰਨਾ। ਛੇਵੀਂ-ਪੰਜ ਗਿਆਨ ਇੰਦਰੇ ਛੇਵਾਂ ਮਨ ਨੂੰ ਜਿੱਤਣਾ। ਸੱਤਵੀਂ-ਪੰਜ ਕਲੇਸ਼ ਆਵਿਦਿਆ, ਅਸਮਤਾ, ਅਭੀ ਨਵੇਸ਼ ਰਾਗ, ਦ੍ਵੈਸ਼, ਪੰਜ ਕਲੇਸ਼ ਆਸਾ ਤੇ ਤ੍ਰਿਸ਼ਨਾ ਇਨ੍ਹਾਂ ਸੱਤਾਂ ਦੀ ਨਵਿਰਤੀ ਕਰਨੀ। ਅੱਠਵੀਂ-ਅੱਠਾਂ ਧਾਂਤਾਂ ਦੇ ਸਰੀਰ ਦੀ ਹੰਗਤਾ ਨਿਵਿਰਤ ਕਰਨੀ। ਨੌਂਵੀਂ-ਨੌਂ ਗੋਲਕਾਂ ਦੀਆਂ ਵਾਸ਼ਨਾ ਨਵਿਰਤ ਕਰਨੀਆਂ। ਦਸਵੀਂ-ਦਸੋ ਦਿਸ਼ਾ ਵਿੱਚ ਪ੍ਰਮੇਸ਼ਰ ਵਿਆਪਕ ਜਾਨਣਾ। ਗਿਆਰਵੀਂ-ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਗਿਆਰਵਾਂ ਮਨ ਇਨ੍ਹਾਂ 'ਤੇ ਕਾਬੂ ਪਾਉਣਾ। ਬਾਰਵੀਂ-ਪੰਜ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ, ਪੰਜ ਕਲੇਸ਼ ਮਨ ਤੇ ਬੁੱਧ

ਇਨ੍ਹਾਂ ਤੋਂ ਪਰੇ ਹੋਣਾ। ਤੇਰ੍ਹਵੀਂ-ਨੌਂ ਵਿਆਕਰਨ ਤੇ ਚਾਰੇ ਵੇਦਾਂ ਦੇ ਸਿਧਾਂਤ ਨੂੰ ਸਮਝਣਾ। ਚੌਧਵੀਂ-ਪੰਜ ਸੂਖਮ ਤੱਤ, ਪੰਜ ਅਸਥੂਲ ਤੱਤ, ਉੱਤਮ, ਮੱਧਮ, ਕਨਿਸ਼ਟ ਤੇ ਅਧਮ ਇਨ੍ਹਾਂ ਨੂੰ ਜਿੱਤਣਾ। ਇਸ ਤਰ੍ਹਾਂ ਪ੍ਰੇਮੇਸ਼ਰ ਦਾ ਪ੍ਰਕਾਸ਼ ਹੁੰਦਾ ਹੈ। ਗੁਰਮੁਖ ਚਕੋਰ ਵਾਂਗ ਬਿਰਤੀ ਲਾ ਕੇ ਦਰਸ਼ਨ ਕਰਦੇ ਰਹਿੰਦੇ ਹਨ। ਹਿਰਦਾ ਅਕਾਸ਼, ਗਿਆਨ ਚੰਦਰਮਾ ਪ੍ਰਕਾਸ਼ ਹੁੰਦਾ ਹੈ। ਜਿਸ ਦੀ ਸ਼ਾਂਤੀ ਰੂਪ ਚਾਨਣੀ, ਜਨਮਾਂ ਜਨਮਾਂ ਦੀ ਅਗਿਆਨ ਦੀ ਤਪਸ਼ ਮਿਟਾ ਕੇ ਸ਼ਾਂਤੀ ਸੀਤਲ ਮਨ ਸੁਖੀ ਛੰਤ ਗੋਵਿੰਦ ਗੁਣ ਗਾਇ। ਪ੍ਰਮੇਸ਼ਰ ਦੀ ਕ੍ਰਿਪਾ ਹੋ ਜਾਂਦੀ ਹੈ।

**੯. ਅਲੰਕਾਰ ਸਰੀਰ-**

'ਹਰਿਮੰਦਰੁ ਏਹ ਸਰੀਰ ਹੈ ਗਿਆਨਿ ਰਤਨਿ ਪਰਗਟੁ ਹੋਇ।।' ੧੩੪੬)

ਇੱਕ ਵਾਰ ਇੱਕ ਰਾਜੇ ਨੇ ਆਪਣੀ ਪਰਜਾ ਦੇ ਲੋਕਾਂ ਨਾਲ ਇਹ ਪ੍ਰਣ ਕੀਤਾ, 'ਸਾਰੇ ਆਪੋ ਆਪਣੇ ਮੰਦਰ ਸਜਾਓ, ਜਿਸ ਦਾ ਮੰਦਰ ਮੇਰੇ ਪਸੰਦ ਆ ਗਿਆ, ਉਥੇ ਮੈਂ ਆਪਣਾ ਨਿਵਾਸ ਕਰਕੇ ਆਪਣਾ ਰਾਜ ਤਖਤ ਉਸ ਨੂੰ ਸਦਾ ਵਾਸਤੇ ਦੇ ਦੇਵਾਂਗੇ। ਪਰ ਜਿਸ ਦਾ ਮੰਦਰ ਭੱਜਾ, ਟੁੱਟਾ, ਗੰਦਾ ਮੰਦਾ, ਢੱਠਿਆ ਹੋਇਆ ਹੋਵੇਗਾ, ਉਸ ਨੂੰ ਪਕੜ ਕੇ ਉਜਾੜ ਵਿੱਚ ਛੱਡਿਆ ਜਾਵੇਗਾ।'

ਇਹ ਸੁਣ ਕੇ ਸਾਰੇ ਲੋਕ ਚਿੱਤ ਵਿੱਚ ਬੜੇ ਪ੍ਰਸੰਨ ਹੋਏ। ਲੱਗੇ ਆਪੋ-ਆਪਣੇ ਘਰ ਸੰਵਾਰਨ। ਰਾਜੇ ਨੇ ਪਰਜਾ ਦਾ ਸਿੱਦਕ ਪਰਖਣ ਵਾਸਤੇ ਜਾਣਬੁੱਝ ਕੇ ਕੁਝ ਦੇਰ ਲਾ ਦਿੱਤੀ। ਉਸ ਸਮੇਂ ਕਈਆਂ ਨੇ ਚਿਤ ਵਿੱਚ ਖ਼ਿਆਲ ਕੀਤਾ ਰਾਜੇ ਨੂੰ ਕਈ ਤਰ੍ਹਾਂ ਦੇ ਕਾਰ ਵਿਹਾਰ ਪ੍ਰਬੰਧ, ਰੁਝੇਵੇਂ ਹੋਣ ਕਾਰਨ ਸ਼ਾਇਦ ਆਪਣਾ ਪ੍ਰਣ ਭੁੱਲ ਹੀ ਗਿਆ ਹੋਵੇ, ਆਵੇ ਹੀ ਨਾ। ਇਉਂ ਜਾਣ ਕੇ ਕਈਆਂ ਨੇ ਆਪਣੇ ਮੰਦਰਾਂ ਵਿੱਚ ਪਸ਼ੂ ਬੰਨ੍ਹਣੇ ਸ਼ੁਰੂ ਕਰ ਦਿੱਤੇ, ਗੋਹੇ ਪਿਸ਼ਾਬ ਨਾਲ ਖਰਾਬ ਕਰ ਦਿੱਤੇ। ਕਈਆਂ ਨੇ ਅੰਦਰੋਂ ਅੰਗੀਠੀਆਂ, ਚੁੱਲ੍ਹੇ, ਭੱਠੀਆਂ ਬਣਾ ਕੇ ਧੂੰਏਂ ਨਾਲ ਕਾਲੇ ਕਰ ਦਿੱਤੇ, ਕਈਆਂ ਨੇ ਦਰਵਾਜ਼ੇ ਭੰਨ ਦਿੱਤੇ, ਰੋਸ਼ਨਦਾਨ ਤੇ ਕਲਸ ਤੋੜ-ਭੰਨ ਦਿੱਤੇ।

ਪਰ ਇੱਕ ਐਸੇ ਸੂਝਵਾਨ, ਸ਼ਰਧਾਲੂ ਆਗਿਆਕਾਰੀ ਵੀ ਸਨ, ਜਿਨ੍ਹਾਂ ਦੇ ਮਨ ਵਿੱਚ ਨਿਸ਼ਚਾ ਸੀ ਕਿ ਰਾਜਾ ਸਾਹਿਬ ਬੜੇ ਧਰਮੀ, ਨਿਆਂਕਾਰੀ, ਬਚਨ ਦੇ ਸੁੱਚੇ ਤੇ ਜੀਵਨ ਦੇ ਸੁੱਚੇ ਹਨ, ਉਨ੍ਹਾਂ ਨੂੰ ਆਪਣੇ ਪ੍ਰਣ ਦਾ ਚੇਤਾ ਤਾਂ ਜ਼ਰੂਰ ਹੋਵੇਗਾ। ਪਰ ਰਾਜ ਪ੍ਰਬੰਧ ਦੇ ਰੁਝੇਵੇਂ ਕਰ ਕੇ ਕੁਛ ਦੇਰ ਹੋ ਗਈ ਹੈ। ਰਾਜਾ ਸਾਹਿਬ ਜ਼ਰੂਰੀ

ਆਉਣਗੇ। ਉਸ ਦੀ ਉਡੀਕ ਵਿੱਚ ਸੋਹਣੇ ਪਲੰਘੇ ਉਪਰ ਸੋਹਣੀ ਤਲਾਈ ਤੇ ਵਿਛਾਈ, ਸੋਹਣਾ ਸਿਰਹਾਣਾ, ਸਿਰਪੋਸ਼, ਸੋਹਣੇ ਸੁਗੰਧੀ ਵਾਲੇ ਫੁੱਲ ਤੇ ਤੋਤੇ ਲਟਕਾਏ। ਸੇਾਂ ਦੇ ਚਾਰੇ ਕੱਸ ਕੇ ਵੱਟ ਕੱਢੇ ਤੇ ਬਹੁਤ ਸਫਾਈ ਨਾਲ ਵਿਛਾਈ ਕੀਤੀ। ਕੋਲ ਦੀਵੇ ਦਾ ਪ੍ਰਕਾਸ਼ ਕਰਕੇ ਰਾਜੇ ਦੇ ਆਉਣ ਦੀ ਉਡੀਕ ਵਿੱਚ ਉਸ ਦਾ ਕੀਰਤਨ (ਜੱਸ) ਕਰ ਰਹੇ ਸਨ।

ਰਾਜੇ ਨੂੰ ਆਪਣੇ ਬਚਨ ਦਾ ਚੇਤ ਆਇਆ। ਸਾਰਿਆਂ ਦੇ ਮੰਦਰ ਵੇਖਣ ਵਾਸਤੇ ਆਪਣੇ ਵਜ਼ੀਰ, ਅਹਿਲਕਾਰ ਤੇ ਪੁਲੀਸ ਨੂੰ ਨਾਲ ਲੈ ਕੇ ਤੁਰਿਆ। ਜਦੋਂ ਜਾ ਕੇ ਇਨ੍ਹਾਂ ਸਾਰਿਆਂ ਦੇ ਭੰਨੇ ਤੋੜੇ ਤੇ ਖਰਾਬ ਕੀਤੇ ਮੰਦਰ ਤੱਕੇ ਤਾਂ ਰਾਜੇ ਨੇ ਖਫੇ ਹੋ ਕੇ ਉਨ੍ਹਾਂ ਸਾਰਿਆਂ ਨੂੰ ਕੈਦ ਵਿੱਚ ਬੰਦ ਕਰ ਦਿੱਤਾ। ਪਰ ਜੋ ਮਾਈ ਭਾਈ ਰਾਜੇ ਦੇ ਦਰਸ਼ਨਾਂ ਦਾ ਚਾਹਵਾਨ ਸਨ ਤੇ ਉਡੀਕ ਰਹੇ ਸਨ, ਉਨ੍ਹਾਂ ਦੀ ਭਾਵਨਾ ਤੇ. ਮੰਦਰ ਬੜਾ ਸੱਜਿਆ ਧਜਿਆ ਸੀ, ਉਹ ਘਰ ਪਸੰਦ ਕਰਕੇ ਉਸ ਸੇਜਾਂ ਤੇ ਆਪ ਬੈਠੇ ਅਤੇ ਆਪਣੇ ਰਾਜ ਭਾਗ ਦਾ ਤਖ਼ਤ ਸਧਾ ਲਈ ਉਨ੍ਹਾਂ ਨੂੰ ਬਖ਼ਸ਼ ਦਿੱਤਾ। ਇਹ ਹੈ ਦ੍ਰਿਸ਼ਟਾਂਤ, 'ਦਾ ਦ੍ਰਿਸ਼ਟਾਂਤ' ਇਸ ਪ੍ਰਕਾਰ ਹੈ-

ਰਾਜਿਆਂ ਦਾ ਰਾਜਾ, ਮਹਾਰਾਜਿਆਂ ਦਾ ਮਹਾਰਾਜਾ ਪ੍ਰਮੇਸ਼ਰ ਹੈ।

***ਯਥਾ-ਸੋ ਪਾਤਿਸਾਹੁ ਸਾਹਾ ਪਾਤਿਸਾਹਬੁ***
***ਨਾਨਕ ਰਹਣੁ ਰਜਾਈ॥੨੭॥ (੬)***
***'ਰਾਜਾਨ ਰਾਜ॥ ਭਾਨਾਨ ਭਾਨ॥***
***ਦੇਵਨ ਦੇਵ।. ਉਪਮਾ ਮਹਾਨ॥' (ਜਪੁ ਸਾਹਿਬ)***

ਸਾਰਿਆਂ ਦਾ ਮਾਲਕ ਸੱਚਾ ਪਾਤਸ਼ਾਹ ਮਹਾਰਾਜ ਅਕਾਲ ਪੁਰਖ ਆਪ ਹੈ। ਉਸ ਨੇ ਸਾਰੇ ਜੀਵਾਂ ਨੂੰ ਸਰੀਰ ਰੂਪੀ ਮੰਦਰ ਦਿੱਤੇ ਹਨ ਤੇ ਪ੍ਰਣ ਕਰਾਇਆ ਹੈ, ਜਿਹੜਾ ਇਨ੍ਹਾਂ ਨੂੰ ਚੰਗੀ ਤਰ੍ਹਾਂ ਸਵਾਰ, ਸੰਭਾਲ ਕੇ ਰੱਖੇਗਾ, ਜਿਸ ਦਾ ਮੰਦਰ (ਸਰੀਰ) ਸਾਡੇ ਪਸੰਦ ਆ ਗਿਆ, ਉਸ ਦੇ ਪਵਿੱਤਰ ਹਿਰੇਦੇ ਨੂੰ ਆਪਣਾ ਤਖ਼ਤ ਬਣਾ ਕੇ ਉਥੇ ਆਪਣਾ ਨਿਵਾਸ ਕਰਕੇ ਉਸ ਦੇ ਨਿਰਮਲ ਚਿੱਤ ਆਗਿਆਕਾਰੀ ਨੂੰ ਆਪਣੇ ਸਰੂਪ ਰੂਪੀ ਤਖ਼ਤ ਦਾ ਸਦਾ ਵਾਸਤੇ ਮਾਲਕ ਬਣਾ ਦੇਵਾਂਗਾ। ਇਹ ਬਚਨ ਸੁਣ ਕੇ ਸਾਰੇ ਪ੍ਰਾਣੀਮਾਤਰ ਬੜੇ ਪ੍ਰਸੰਨ ਹੋਏ। ਲੱਗੇ ਆਪਣੇ ਸਰੀਰਾਂ ਤੇ ਮਨਾਂ ਨੂੰ ਸੰਵਾਰਨ ਅਤੇ ਰਾਜੇ ਨੂੰ ਉਡੀਕਣ, ਪਰ ਉਨ੍ਹਾਂ ਦਾ ਸਿਦਕ ਪਰਖਣ ਵਾਸਤੇ ਪ੍ਰ[illegible]ੀ।

ਕਈ ਬੇਸਿਦਕੇ ਲੋਕਾਂ ਨੇ ਇਹ ਕਹਿ ਕਹਿ ਕੇ, 'ਇਹ ਜੱਗ ਮਿਠਾ ਅਗਲਾ ਕਿਨ ਡਿੱਠਾ। ਖਾਓ ਪੀਓ ਹੰਢਾਓ, ਚਾਰ ਦਿਨ ਜੀਵਨ ਹੈ, ਐਸ਼ ਲੈ ਲਓ, ਵਿਸ਼ੇ ਸੁਖ ਮਾਣੋ, ਫਿਰ ਤਾਂ ਮਰ ਹੀ ਜਾਣਾ ਹੈ। ਉਨ੍ਹਾਂ ਦੇ ਹਿਰਦੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ ਪਸ਼ੂ ਬੰਨ੍ਹ ਲਏ। ਦੂਜਿਆਂ ਨੇ ਤੰਬਾਕੂ ਪੀ ਪੀ ਕੇ ਧੂੰਏਂ ਨਾਲ ਅੰਦਰ ਕਾਲਾ ਕਰ ਲਿਆ। ਮੂੰਹ ਵਿੱਚੋਂ ਵਿਸ਼ਟਾਂ ਨਾਲੋਂ ਵੀ ਭੈੜੀ ਬਦਬੂ ਆਉਣ ਲੱਗੀ। ਮੂੰਹ ਸਰੀਰ ਦਾ ਦਰਵਾਜ਼ਾ ਹੈ, ਜਿਵੇਂ ਦਰਵਾਜ਼ੇ ਰਾਹੀਂ ਪ੍ਰਵੇਸ਼ ਹੋ ਕੇ ਅੰਦਰਲੀਆਂ ਸਾਰੀਆਂ ਚੀਜ਼ਾਂ ਦਾ ਪਤਾ ਲੱਗ ਜਾਂਦਾ ਹੈ, ਏਸੇ ਤਰ੍ਹਾਂ ਜੋ ਚੀਜ਼ ਮੁੱਖ ਵਿੱਚ ਪਾਈਏ ਉਸ ਦਾ ਸਾਰੇ ਸਰੀਰ ਵਿੱਚ ਪ੍ਰਵੇਸ਼ ਹੋ ਜਾਂਦਾ ਹੈ। ਇਸ ਲਈ ਮੁੱਖ ਸਰੀਰ ਰੂਪੀ ਮੰਦਰ ਦਾ ਦਰਵਾਜ਼ਾ ਮੰਨਿਆ ਹੈ.

ਕਈ ਬੇਸਮਝ ਲੋਕਾਂ ਨੇ ਮੂੰਹ ਦਾਹੜਾ, ਮੁਛਹਿਰੇ ਮੁੰਨਣ ਰੂਪ ਦਰਵਾਜ਼ੇ ਹੀ ਢਾਹ ਦਿੱਤੇ। ਕਈਆਂ ਨੇ ਨੇਤਰਾਂ ਦੇ ਭਰਵੱਟੇ ਮਨੌਣ ਰੂਪ ਰੋਸ਼ਨਦਾਰਾਂ ਨੂੰ ਹੀ ਤੋੜ ਭੰਨ ਦਿੱਤਾ। ਕਈਆਂ ਨੇ ਸਿਰ ਦੇ ਕੇਸ ਜੂੜਾ ਜੋ ਕਲਸ ਦੀ ਨਿਆਈਂ ਸਭ ਤੋਂ ਉੱਚਾ ਸੀ, ਕੇਸਾਂ ਨੂੰ ਕਟੌਣ ਰੂਪੀ ਕਲਸ ਨੂੰ ਕੱਟ ਦਿੱਤਾ। ਪ੍ਰਮੇਸ਼ਵਰ ਨੇ ਇਹ ਵੇਖ ਕੇ ਕਿ ਮੇਰੇ ਗਰਿਹਣ ਵਾਲੇ ਮੰਦਰ ਨੂੰ ਇਨ੍ਹਾਂ ਨੇ ਭੰਨ ਤੋੜ ਕੇ ਢਾਹ ਕੇ ਬਰਬਾਦ ਕਰ ਦਿੱਤਾ ਹੈ, ਇਸ ਲਈ ਸਭ ਨੂੰ ਚੌਰਾਸੀ ਲੱਖ ਜੂਨ ਵਿੱਚ ਪਾ ਦਿੱਤਾ। ਪਰ ਇਹ ਉਹ ਜੋ ਸਿਦਕੀ ਲੋਕ (ਪ੍ਰਮੇਸ਼ਰ) ਰਾਜੇ ਦੀ ਉਡੀਕ ਵਿੱਚ ਸਨ, ਉਨ੍ਹਾਂ ਦੇ ਸਰੀਰ ਰੂਪ ਮਕਾਨ ਬਣਾ ਕੇ ਸਵਾਰ ਕੇ ਰੱਖੇ।

*ਯਥਾ–'ਸਾਬਤ ਸੂਰਤਿ ਦਸਤਾਰ ਸਿਰਾ॥ (੧੦੮੪)*
*ਸਿਰ ਦੀ ਚੋਟੀ ਤੋਂ ਲੈ ਕੇ ਪੈਰ ਦੇ ਅੰਗੂਠੇ ਤੱਕ ਸਾਬਤ ਸੂਰਤ ਰਹੇ।*
*'ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥*
*ਹੀਰਾ ਕਿਸ ਦਾ ਬਾਪੁਰਾ ਪੁਜਹਿ ਨੇ ਰਤਨ ਕਰੋੜਿ॥ (੧੩੭੨)*

ਭਾਵ ਜਿਵੇਂ ਮਾਤਾ ਦੇ ਗਰਭ ਤੋਂ ਸਰੀਰ ਰੂਪੀ ਪੇਡਾ ਪੈਦਾ ਹੋਇਆ, ਉਸੇ ਤਰ੍ਹਾਂ ਓੜਕ ਤੱਕ ਸਾਬਤ ਸੂਰਤ ਨਿਭ ਜਾਵੇ ਤਾਂ (ਹੀਰਾ) ਮਨੁੱਖਾ ਜਨਮ ਕੀ ਕ੍ਰੋੜਾਂ (ਰਤਨ) ਦੇਵ ਦੇਹੀਆਂ ਵੀ ਉਸ ਦੇ ਮੁਕਾਬਲੇ ਪੁੱਜ ਨਹੀਂ ਸਕਦੀਆਂ। ਉਨ੍ਹਾਂ ਦੇ ਅੰਤਰਕਰਨ ਮਨ, ਬੁੱਧ, ਚਿੱਤ, ਹੰਕਾਰ, ਦਾ ਪਲੰਘ ਬਣਾ ਕੇ ਇਨ੍ਹਾਂ ਦੀਆਂ ਬ੍ਰਿਤੀਆਂ ਸੇਰਵੇ ਤੇ ਬਾਹੀਆਂ ਬਣਾ ਕੇ ਪ੍ਰੇਮ ਦੇ ਵਾਣ ਨਾਲ ਬੁਣ ਕੇ, ਉਪਰ ਤੁਲਤਾ ਦੀ ਤੁਲਾਈ, ਸਮਤਾ ਦੀ ਵਿਛਾਈ, ਮਹਾਂਵਾਕਾਂ ਦੇ ਸੇਜਬੰਦ ਵਿਸ਼ਿਆਂ ਦਾ ਤਿਆਗ ਰੂਪ ਫੁੱਲ, ਸਤ ਸੰਤੋਖ ਦੇ ਤੋਤੇ ਲਟਕਾਏ, ਸ਼ਬਦ–ਰੂਪੀ ਦੀਵੇ ਦਾ ਪ੍ਰਕਾਸ਼ ਕੀਤਾ।

*ਯਥਾ-ਸਤਿਗੁਰ ਸ਼ਬਦਿ ਉਜਾਰੋ ਦੀਪਾ॥" (੮੨੧)*

ਭਗਤੀ ਦਾ ਸਿਰਪੋਸ਼, ਹੰਕਾਰ ਦੀ ਨਿਵਰਤੀ ਸਰ੍ਹਾਣਾ ਬਣਾ ਕੇ ਉਸ (ਰਾਜੇ) ਦੀ ਯਾਦ ਵਿੱਚ ਕੀਰਤਨ ਕਰ ਰਹੇ ਹਨ।

*ਯਥਾ-'ਆਵਹੁ ਸੱਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥*
*ਘਰਿ ਆਪਨੜੇ ਖੜੀ ਤੱਕਾ ਮੈ ਮਨਿ ਚਾਉ ਘਨੇਰਾ ਰਾਮ॥ (੭੬੪)*

ਐਸੇ ਸ਼ਰਧਾਲੂਆਂ ਦੇ ਪਵਿੱਤਰ ਹਿਰਦੇ ਵਿੱਚ ਆਪਣਾ ਨਿਵਾਸ ਕਰਕੇ, ਉਨ੍ਹਾਂ ਗੁਰਮੁਖਾਂ ਨੂੰ ਸਰੂਪ ਰੂਪ ਤਖ਼ਤ ਦੇ ਮਾਲਕ ਸਦਾ ਵਾਸਤੇ ਬਣਾ ਦਿੱਤਾ।

*ਯਥਾ-'ਅਬ ਤਉ ਜਾਇ ਚਢੇ ਸਿੰਘਾਸਨਿ*
*ਮਿਲੇ ਹੈ ਸਾਰਿੰਗਪਾਨੀ॥ (੯੬੯)*
*ਯਥਾ-'ਦਾਸੁ ਕਮੀਰੁ ਚੜ੍ਹਿਓ ਗੜ੍ਹ ਉਪਰਿ*
*ਰਾਜੁ ਲੀਓ ਅਬਿਨਾਸੀ॥' (੧੧੬੨)*

**੧੦. ਅਲੰਕਾਰ ਪੰਡਿਤ ਦਾ-**

ਇਕ ਪੰਡਤ ਜੰਗਲ ਵਿੱਚ ਗਿਆ, ਅਚਾਨਕ ਇੱਕ ਅਜਿਹੀ ਥਾਂ ਪਹੁੰਚਿਆ ਜਿੱਥੇ ਇੱਕ ਪਾਸੇ ਫਾਹੀਆਂ ਹਨ। ਦੂਜੇ ਪਾਸੇ ਜੰਗਲ ਵਿੱਚ ਅੱਗ ਲੱਗੀ ਹੋਈ ਸੀ। ਤੀਜੇ ਪਾਸੇ ਇੱਕ ਡੈਣ ਲੰਮੀਆਂ ਭੁਜਾਂ ਕਰਕੇ ਖੜ੍ਹੀ ਹੈ। ਚੌਥੇ ਪਾਸੇ ਇੱਕ ਭੁੱਖਾ ਸ਼ੇਰ ਖੜ੍ਹਾ ਹੈ। ਪੰਡਿਤ ਘਬਰਾ ਕੇ ਜੰਗਲ ਵਿੱਚ ਹੀ ਰਿਹਾ ਤੇ ਇੱਕ ਬੋਹੜ ਦੇ ਦਰੱਖਤ ਦੀ ਲੰਮੀ ਦਾੜ੍ਹੀ (ਜੜ੍ਹ) ਖੂਹ ਵਿੱਚ ਲਮਕਦੀ ਦੇਖੀ, ਝੱਟ ਜੜ੍ਹ ਨੂੰ ਫੜ੍ਹ ਕੇ ਖੂਹ ਵਿੱਚ ਲਮਕ ਗਿਆ। ਜਦ ਹੇਠਾਂ ਨਿਗਾਹ ਕੀਤੀ ਤਾਂ ਵੱਡਾ ਸੱਪ (ਅਸਰਾਲ) ਮੂੰਹ ਅੱਡੀ ਫੁੰਕਾਰੇ ਮਾਰ ਰਿਹਾ ਹੈ, ਉੱਪਰ ਨਿਗ੍ਹਾ ਕੀਤੀ ਤਾਂ ਉਤੇ ਇੱਕ ਮਸਤ ਹਾਥੀ ਆ ਗਿਆ, ਜਿਸ ਜੜ੍ਹ ਨਾਲ ਲਮਕਦਾ ਸੀ, ਉਸ ਨਾਲ ਮਾਖਿਓ ਲੱਗਾ ਸੀ। ਜਦ ਲਮਕਣ ਨਾਲ ਹਿੱਲ ਕੇ ਮਾਖਿਓ ਦਾ ਸ਼ਹਿਦ ਉਸ ਦੇ ਮੂੰਹ ਵਿੱਚ ਚੋਣ ਲੱਗ ਪਿਆ, ਫੇਰ ਕੀ ਡਿੱਠਾ, ਦੋ ਚੂਹੇ ਚਿੱਟਾ ਤੇ ਕਾਲਾ ਉਸ ਜੜ੍ਹ ਨੂੰ ਕੱਟ ਰਹੇ ਹਨ, ਪ੍ਰੰਤੂ ਕੀ ਕਰਦਾ? ਇਹ ਸਭ ਕੁਝ ਜਾਣਦਾ ਹੋਇਆ ਵੀ ਉਸ ਸ਼ਹਿਦ ਦੇ ਮਿੱਠੇ ਰਸ ਵਿੱਚ ਸਭ ਕੁਝ ਭੁੱਲ ਗਿਆ। ਆਖ਼ਰ ਚੂਹਿਆਂ ਨੇ ਜੜ੍ਹ ਕੱਟ ਦਿੱਤੀ ਤੇ ਪੰਡਿਤ ਵਿਚਾਰਾ ਭਿਆਨਕ ਸੱਪ ਦੇ ਮੂੰਹ ਵਿੱਚ ਜਾ ਪਿਆ। **ਅੰਤ੍ਰੀਵ ਭਾਵ**-ਇਸੇ ਤਰ੍ਹਾਂ ਜੀਵ ਪੰਡਿਤ, ਸੰਸਾਰ ਉਜਾੜ ਵਿੱਚ ਆਇਆ ਹੈ। ਇੱਕ ਪਾਸੇ ਵਾਸ਼ਨਾ ਦੀਆਂ ਫਾਹੀਆਂ ਲੱਗੀਆਂ ਹਨ। ਦੂਜੇ ਪਾਸੇ ਤ੍ਰਿਸ਼ਨਾ ਦੀ ਅਗਨੀ ਮੱਚ ਰਹੀ ਹੈ। ਤੀਜੇ ਪਾਸੇ ਬ੍ਰਿਧ ਅਵਸਥਾ ਰੂਪੀ ਡੈਣ ਲੰਮੀਆਂ ਬਾਹਵਾਂ ਕਰਕੇ ਦੌੜਦੀ ਹੋਈ ਜਵਾਨੀਆਂ

ਰੂਪ ਡਾਹਣੇ ਭੰਨੀ ਆ ਰਹੀ ਹੈ। ਚੌਥੇ ਪਾਸੇ ਹੰਕਾਰ ਦਾ ਸ਼ੇਰ ਗਰਜ ਰਿਹਾ ਹੈ। ਗ੍ਰਿਹਸਤ, ਬੋਹੜ ਦਾ ਦਰਖ਼ਤ ਹੈ, ਉਮਰ ਇਸ ਦੀ ਜੜ੍ਹ ਹੈ, ਖੂਹ ਸਰੀਰ ਹੈ, ਬਰਸ (ਵਰ੍ਹਾ) ਰੂਪੀ ਹਾਥੀ ਹੈ, ਦਿਨ ਰਾਤ ਚਿੱਟਾ ਕਾਲਾ ਚੂਹਾ ਉਮਰ ਰੂਪ ਜੜ੍ਹ ਨੂੰ ਕੱਟੀ ਜਾ ਰਹੇ ਹਨ।

*ਯਥਾ-'ਅਨਦਿਨੁ ਮੂਸਾ ਲਾਜੁ ਟੁਕਾਈ॥*
*ਗਿਰਤ ਕੂਪ ਮਹਿ ਖਾਹਿ ਮਿਠਾਈ॥੧॥ (੩੯੦)*

ਮਾਇਆ ਰੂਪ ਮਾਖਿਓ ਹੈ, ਵਿਸ਼ੇ ਸੁਖ ਸ਼ਹਿਦ ਹੈ, ਜਿਸ ਦੇ ਭੋਗਣ ਵਿੱਚ ਜੀਵ ਲੱਗਾ ਹੋਇਆ ਹੈ। ਕਾਲ ਰੂਪ ਸੱਪ ਹੈ। ਜਦ ਉਮਰ ਰੂਪੀ ਜੜ੍ਹ ਕੱਟੀ ਗਈ ਤਾਂ ਡਿੱਗ ਕੇ ਕਾਲ ਦੇ ਮੂੰਹ ਵਿੱਚ ਹੀ ਡਿਗਣ ਜੋਗੇ ਹਨ, ਉਹ ਆਪਣਾ ਕੁਝ ਨਹੀਂ ਸਵਾਰ ਸਕਦੇ। (ਮਹਾਂ ਭਾਰਤ ਵਿੱਚੋਂ)

**੧੧. ਅਲੰਕਾਰ ਰਾਜੇ ਦਾ-**

ਇੱਕ ਚੱਕਰਵਰਤੀ ਰਾਜਾ ਸੀ, ਉਸ ਦੀਆਂ ਦੋ ਰਾਣੀਆਂ ਸਨ। ਇੱਕ ਛੋਟੀ ਤੇ ਇੱਕ ਵੱਡੀ ਰਾਜਾ ਛੋਟੀ ਦੇ ਵੱਸ ਵਿੱਚ ਸੀ, ਸਦਾ ਉਸ ਦੇ ਕੋਲ ਰਹਿੰਦਾ ਸੀ। ਵੱਡੀ ਰਾਣੀ ਕੁਝ ਵਿਚਾਰ ਕੀਤੀ ਤਾਂ ਸੇਵਾ ਕਰਨ ਲੱਗੀ ਛੋਟੀ ਰਾਣੀ ਦੇ ਲੰਗਰ ਵਿੱਚ ਆ ਕੇ ਜੂਠੇ ਭਾਂਡੇ ਮਾਂਜਿਆ ਕਰੇ। ਇਤਨੀ ਸੇਵਾ ਕੀਤੀ ਕਿ ਛੋਟੀ ਰਾਣੀ ਪ੍ਰਸੰਨ ਹੋ ਗਈ ਤੇ ਕਹਿਣ ਲੱਗੀ ਕਿ ਮੰਗ ਜੋ ਮੰਗਣਾ ਹੈ। ਵੱਡੀ ਨੇ ਕਿਹਾ ਕਿ ਇੱਕ ਦਿਨ ਰਾਜੇ ਨੂੰ ਮੇਰੇ ਘਰ ਆ ਜਾਣ ਦੇ। ਬੱਸ ਹੋਰ ਕਿਸੇ ਸ਼ੈਅ ਦੀ ਲੋੜ ਨਹੀਂ ਤਾਂ ਛੋਟੀ ਨੇ ਇੱਕ ਵੱਡੀ ਗੱਲ ਜਾਣ ਕੇ ਉਸ ਕੋਲੋਂ ਨੌਂ ਲੱਖਾ ਹਾਰ ਜੋ ਉਸ ਨੂੰ ਪੇਕਿਆਂ ਨੇ ਦਿੱਤਾ ਸੀ, ਇਸ ਦੇ ਵੱਟੇ ਵਿੱਚ ਮੰਗਿਆ। ਵੱਡੀ ਨੇ ਝੱਟ ਦੇ ਦਿੱਤਾ। ਘਰ ਆਏ ਰਾਜੇ ਨੂੰ ਛੋਟੀ ਨੇ ਬੇਨਤੀ ਕੀਤੀ ਕਿ ਅੱਜ ਮੇਰੀ ਵੱਡੀ ਭੈਣ ਦੇ ਆਪ ਜੀ ਨੇ ਜਾਣਾ ਹੈ। ਤਾਂ ਰਾਜਾ ਵੱਡੀ ਦੇ ਘਰ ਗਿਆ। ਵੱਡੀ ਨੇ ਨਿਰਮਾਣ ਸੇਵਾ ਦੇਖ ਕੇ ਉਸ ਦਾ ਹੀ ਹੋ ਰਿਹਾ ਤੇ ਮੁੜ ਛੋਟੀ ਦੇ ਘਰ ਨਾ ਗਿਆ। ਰਾਜੇ ਨੇ ਵੱਡੀ ਰਾਣੀ ਨੂੰ ਪੁੱਛਿਆ ਕਿ ਤੂੰ ਮੇਰਾ ਇਧਰ ਆਉਣਾ ਛੋਟੀ ਰਾਣੀ ਤੋਂ ਕਿਸ ਤਰ੍ਹਾਂ ਮਨਵਾਇਆ। ਉਸ ਨੇ ਬੇਨਤੀ ਕੀਤੀ ਕਿ ਛੋਟੀ ਰਾਣੀ ਨੇ ਮੈਥੋਂ ਨੌਂ ਲੱਖਾ ਹਾਰ ਮੰਗਿਆ ਤਾਂ ਮੈ ਤੁੱਛ ਜਾਣ ਕੇ ਆਪ ਜੀ ਦੇ ਮੇਲ ਨੂੰ ਬੇਹਿਸਾਬਾ ਜਾਣ ਕੇ ਝੱਟ ਦੇ ਦਿੱਤਾ। ਰਾਜੇ ਨੂੰ ਤਾਂ ਸੋਝੀ ਹੋਈ ਕਿ ਛੋਟੀ ਰਾਣਈ ਨੇ ਮੈਨੂੰ ਨੌਂ ਲੱਖ ਤੋਂ ਵੀ ਘੱਟ ਜਾਤਾ ਹੈ। ਸੋ ਉਸ ਨੇ ਜਾਣਾ ਹੀ ਛੱਡ ਦਿੱਤਾ ਤੇ ਵੱਡੀ ਰਾਣੀ ਦਾ ਹੀ ਹੋ ਰਿਹਾ।

**ਅੰਤ੍ਰੀਵ ਭਾਵ**-ਮਨ ਹੈ ਰਾਜਾ ਯਥਾ-

*'ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥' (੬੧)*

ਇਸ ਦੀਆਂ ਦੋ ਰਾਣੀਆਂ ਹਨ। ਵੱਡੀ ਹੈ ਸਬੁੱਧੀ ਨਵਿਰਤੀ, ਸੁਸ਼ੀਲ, ਨਿੰਮ੍ਰਤਾ, ਗ਼ਰੀਬੀ, ਸ਼ਰਧਾ, ਭਾਵਨਾ ਵਾਲੀ। ਛੋਟੀ ਹੇ ਕਬੁੱਧੀ ਪ੍ਰਵਿਰਤੀ, ਚੰਚਲ, ਹੁਸ਼ਿਆਰ, ਕੁਟਲ ਸੁਭਾਅ ਵਾਲੀ। ਮਨ ਰਾਜਾ ਛੋਟੀ ਕੁਬੁੱਧੀ (ਪ੍ਰਵਿਰਤੀ) ਦੇ ਵੱਸ ਹੋ ਰਿਹਾ ਹੈ। ਵਿਹਾਰਾਂ, ਵਿਕਾਰਾਂ ਅਤੇ ਸੰਸਾਰ ਵਿੱਚ ਖਚਤ ਹੋ ਰਿਹਾ ਹੈ। ਵੱਡੀ ਸੁਮੱਤੀ, ਸਬੁੱਧੀ ਨਿਵਿਰਤੀ ਨੇ ਸਾਧ ਸੰਗਤ ਦੀ ਸੇਵਾ, ਜੂਠੇ ਭਾਂਡੇ ਮਾਂਜਣੇ।

*'ਤੱਪੜ ਝਾੜ ਵਿਛਾਇ ਧੂੜੀ ਨ੍ਹਾਇਆ ॥' (ਵਾਰ ੨੦, ਪਉੜੀ ੧੦)*

*'ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥ (੮੧੧)*

ਅਨੁਸਾਰ ਛੋਟੀ ਦੀ ਸੇਵਾ ਕੀਤੀ। ਜਿਸ ਤੇ ਪ੍ਰਸੰਨ ਹੋ ਕੇ ਕੁਬੁੱਧੀ ਪ੍ਰਵਿਰਤੀ ਨੇ ਕਿਹਾ, ਵੱਡੀ ਭੈਣ ! ਮੰਗ ਜੋ ਇੱਛਾ ਹੈ ?' ਤਾਂ ਵੱਡੀ ਨੇ ਕਿਹਾ 'ਮਨ ਰਾਜੇ ਨੂੰ ਮੇਰੇ ਵੱਲ ਵੀ ਕਿਰਪਾ ਕਰਕੇ ਆਉਣ ਦੇਹ।' ਉਸ ਨੇ ਕਿਹਾ, 'ਨੌਂ ਗੋਲਕਾਂ ਦੇ ਵਿਸ਼ੇ (ਸ਼ਬਦ ਸਰਪਸਾਦਿਕ) ਜੋ ਪੇਕਿਆਂ (ਮਾਤਾ ਦੇ ਗਰਭ) ਤੋਂ ਹੀ ਤੈਨੂੰ ਮਿਲੇ ਹਨ, ਉਹ ਮੈਨੂੰ ਦੇ ਦੇਹ।' ਤਾਂ ਸਬੁੱਧੀ ਨਿਵਿਰਤੀ ਨੇ ਝੱਟ ਹੀ ਨੌਂ ਗੋਲਕਾਂ ਦੇ ਵਿਸ਼ਿਆਂ ਦਾ ਤਿਆਗ ਰੂਪ, ਨੌਂ ਲੱਖਾ ਹਾਰ ਦੇ ਦਿੱਤਾ। ਤਾਂ ਮਨ ਰਾਜਾ ਸਬੁੱਧੀ ਨਿਵਿਤੀ ਦੇ ਸਦਾ ਲਈ ਹੀ ਵੱਸ ਹੋ ਗਿਆ। ਫਿਰ ਕਦੇ ਵੀ ਕੁਬੁੱਧੀ ਪ੍ਰਵਿਰਤੀ ਦੇ ਘਰ ਨਹੀਂ ਗਿਆ। ਸੋ ਸਬੁੱਧੀ ਨੇ ਨਿਮ੍ਰਤਾ, ਧੀਰਜ ਤੇ ਸੇਵਾ ਨਾਲ ਬਾਹਰ ਭਟਕਦੇ ਮਨ ਰਾਜੇ ਨੂੰ ਹਿਰਦੇ ਘਰ 'ਚ ਲੈ ਆਂਦਾ।

*ਯਥਾ-ਇਹੁ ਮਨੁ ਨਿਰਹਚਲ ਹਿਰਦੈ ਵਸੀਅਅਲੇ' (੯੪੫)*

ਭਾਵ ਗੁਰੂ ਘਰ ਦੀ ਨਿਸ਼ਕਾਮ ਸੇਵਾ ਹੀ ਅੰਤਹਕਰਣ ਦੀ ਸੁੱਧੀ ਕਰਕੇ ਮਨ ਵੱਸ ਕਰਦੀ ਹੈ। ਸੋ-

*'ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤ ਲਾਇ ॥' (੫੫੨)*

*'ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥ (੬੪੬)*

*'ਸੇਵਾ ਕਰਤ ਹੋਇ ਨਿਹਕਾਮੀ ॥*

*ਤਿਸ ਕਉ ਹੋਤ ਪਰਾਪਤਿ ਸੁਆਮੀ ॥ (੨੮੬)*

**੧੨. ਅਲੰਕਾਰ ਮਹਾਤਮਾ ਦੀ ਸਿੱਖਿਆ ਦਾ-**

ਕਿਸੇ ਰਾਜੇ ਨੇ ਕਿਸੇ ਮਹਾਤਮਾ ਪੁਰਸ਼ ਨੂੰ ਪੁੱਛਿਆ ਕਿ ਮੈਨੂੰ ਉਪਦੇਸ਼ ਦਿਓ।

ਮਹਾਤਮਾ ਜੀ ਨੇ ਕਿਹਾ ਕਿ ਹੇ ਪਾਤਸ਼ਾਹ ਇੱਕ ਮਕਾਨ ਬਣਵਾਓ, ਜਿਸ ਦਾ ਇੱਕੋ ਬੂਹਾ ਹੋਵ। ਇਸ ਤਰ੍ਹਾਂ ਹੀ ਕੀਤਾ ਗਿਆ। ਮਕਾਨ ਬਣ ਗਿਆ ਤਾਂ ਮਹਾਤਮਾ ਨੇ ਕਾਰੀਗਰਾਂ ਨੂੰ ਕਹਿ ਕੇ ਉਸ ਵਿੱਚ ਸਾਰੇ ਥੰਮੇ ਹੀ ਚੁਣਵਾ ਦਿੱਤੇ, ਤੇ ਜੋ ਬੂਹਾ ਸੀ, ਉਸ ਨੂੰ ਵੀ ਬੰਦ ਕਰਵਾ ਦਿੱਤਾ। ਫਿਰ ਰਾਜੇ ਨੂੰ ਕਿਹਾ ਕਿ ਪਾਤਸ਼ਾਹ ਜੀ ਹੁਣ ਇਸ ਵਿੱਚ ਨਿਵਾਸ ਕਰੋ ਤਾਂ ਉਪਦੇਸ਼ ਦੇਵਾਂਗੇ। ਪਾਤਸ਼ਾਹ ਨੇ ਕਿਹਾ ਕਿ ਸੰਤ ਜੀ ਅਬਲ ਤਾਂ ਕੋਈ ਬੂਹਾ ਹੀ ਨਹੀਂ, ਜੇ ਭਲਾ ਬੂਹਾ ਭੰਨ ਵੀ ਲਈਏ ਤਾਂ ਅੰਦਰ ਬੈਠਣ ਨੂੰ ਥਾਂ ਨਹੀਂ ਤਾਂ **ਅੰਤ੍ਰੀਵ ਭਾਵ**-ਸੰਤਾਂ ਨੇ ਕਿਹਾ ਕਿ ਇਸੇ ਤਰ੍ਹਾਂ ਤੇਰੇ ਅੰਦਰ ਭੀ ਕੋਈ ਥਾਂ ਨਹੀਂ ਉਪਦੇਸ਼ ਲਈ ਪਹਿਲੋਂ ਤਾਂ ਬੂਹਾ ਹੀ ਬੰਦ ਹੈ। ਮਨ ਦਾ ਤਾਕ ਖੁੱਲ੍ਹਾ ਹੀ ਨਹੀਂ ਦੂਜੇ। (ਰਸੁ ਸੋਇਨਾ ਰਸ ਰੂਪਾ ਕਾਮਣਿ, ਰਸੁ ਪਰਮਲ ਕੀ ਵਾਸਿ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥ ਏਤੇ ਸਰੀਰ ਕੇ, ਕੈ ਘੱਟ ਨਾਮ ਨਿਵਾਸ॥ (ਸ੍ਰੀ ਰਾਗ ਮ. ੧) ਵਸਤੂ ਅੰਦਰ ਵਸਤ ਸਮਾਵੈ ਦੂਜੋ ਹੋਵੈ ਪਾਸਿ॥

**੧੩ ਅਲੰਕਾਰ ਵਾਹਿਗੁਰੂ ਰਾਜਾ ਰੂਪ ਹੈ-**

ਇੱਕ ਰਾਜਾ ਸ਼ਿਕਾਰ ਗਿਆ ਤੇ ਬਹੁਤ ਤੇਹ ਲੱਗੀ। ਜਾਨ ਲਬਾਂ 'ਤੇ ਆਈ ਤਾਂ ਇੱਕ ਲੱਕੜਹਾਰੇ 'ਤੇ ਜੋ ਕੋਲੇ ਬਣਾਇਆ ਕਰਦਾ ਸੀ, ਜਲ ਲੱਭਾ। ਲੱਕੜਹਾਰੇ ਨੇ ਬੜੇ ਪ੍ਰੇਮ ਨਾਲ ਜਲ ਛਕਾਆਇ। ਰਾਜੇ ਨੇ ਇੱਕ ਅੰਗੂਠੀ ਉਸ ਨੂੰ ਦਾਨ ਕਰ ਦਿੱਤੀ ਤੇ ਕਿਹਾ ਕਿ ਇਹ ਅੰਗੂਠੀ ਲੈ ਕੇ ਮੇਰੇ ਦਰਬਾਰ ਵਿੱਚ ਆਵੇਂਗਾ ਤਾਂ ਹੋਰ ਵੀ ਇਨਾਮ ਦੇਵਾਂਗਾ। ਕੁਝ ਸਮਾਂ ਪਾ ਕੇ ਲੱਕੜਹਾਰਾ ਅੰਗੂਠੀ ਲੈ ਕੇ ਰੇਜੇ ਦੇ ਦਰਬਾਰ ਵਿੱਚ ਹਾਜ਼ਰ ਹੋਇਆ ਤਾਂ ਉਸ ਨੂੰ ਇੱਕ ਸੰਦਲ ਦੇ ਬੂਟਿਆਂ ਦਾ ਬਾਗ ਦਾਨ ਕਰ ਦਿੱਤਾ। ਲੱਕੜਹਾਰੇ ਨੇ ਬਾਗ ਵਿੱਚ ਜਾ ਕੇ ਇੱਕ ਬੂਟੇ ਨਾਲੋਂ ਡੰਡਾ ਲਾਹ ਕੇ ਕੁਹਾੜੇ ਦਾ ਦਸਤਾ ਪਾ ਲਿਆ। ਫੇਰ ਉਸੇ ਕੁਲਹਾੜੀ ਨਾਲ ਦਰਖਤ ਵੱਢ-ਵੱਢ ਕੇ ਕੋਇਲਾ ਕਰਕੇ ਵੇਚ ਛੱਡੇ। ਕੇਵਲ ਉਹ ਇੱਕ ਦਸਤਾ ਹੀ ਚੰਦਨ ਦਾ ਰਹਿ ਗਿਆ। ਬਾਜ਼ਾਰ ਕੋਇਲੇ ਵੇਚਣ ਗਿਆ ਤਾਂ ਅੱਗੋਂ ਇੱਕ ਆਦਮੀ ਨੇ ਕੋਇਲਿਆਂ ਦਾ ਮੁੱਲ ਤਾਂ ਕੁਝ ਕੌਡੀਆਂ ਹੀ ਦੱਸਿਆ, ਪ੍ਰੰਤੂ ਕਹਿਣ ਲੱਗਾ ਕਿ ਇਹ ਦਸਤਾ ਵੇਚਣਾ ਹੋਵੇ ਤਾਂ ਇੰਨੀ ਰਕਮ ਦੇਵਾਂਗਾ। ਲੱਕੜਹਾਰਾ ਬਹੁਤ ਪਛਤਾਇਆ ਤੇ ਕਹਿਣ ਲੱਗਾ ਕਿ ਇਸ ਲੱਕੜੀ ਦੇ ਗੱਡਿਆਂ ਦੇ ਗੱਡੇ ਸਾੜ ਕੇ ਮੈਨੇ ਕੋਇਲੇ ਕਰ ਛੱਡੇ ਹਨ। **ਅੰਤ੍ਰੀਵ ਭਾਵ**-ਸੋ ਇਸੀ ਪ੍ਰਕਾਰ ਵਹਿਗੁਰੂ ਪਾਤਸ਼ਾਹਹੈ। ਜੀਵ ਲੱਕੜਹਾਰਾ ਹੈ। ਚੰਗੇ ਕਰਮ ਕਰਨੇ ਪਾਣੀ ਪਿਉਣਾ ਹੈ। ਵਾਹਿਗੁਰੂ ਰਾਜੇ ਦੀ ਮਿਹਰ ਰਕਕੇ ਮਨੁੱਖਾ ਜਨਮ ਰੂਪੀ ਅੰਗੂਠੀ ਮਿਲਣੀ ਹੈ। ਉਮਰ ਇੱਕ ਚੰਦਨ

ਦਾ ਬਾਗ ਹੈ, ਜਿਸ ਵਿੱਚ ਅਨੇਕਾਂ ਬੂਟੇ ਹਨ। ਇਨ੍ਹਾਂ ਸਵਾਸਾਂ ਨੂੰ ਲੱਕੜਹਾਰੇ ਵਾਂਗ ਰਾਖ ਦ੍ਵੈਖ ਦੀ ਅੱਗ ਵਿੱਚ ਸਾੜ ਕੇ ਕੋਇਲੇ ਕਰ ਰਿਹਾ ਹੈ। ਕਿਸੇ ਇੱਕ ਅੱਧੇ ਵਾਹਿਗੁਰੂ ਪਾਸੇ ਲੱਗੇ ਸ੍ਵਾਸ ਦੀ ਬਹੁਕੀਮਤ ਪਣ ਤੋਂ ਜੀਵ ਨੇ ਬਹੁਤ ਪਸ਼ਚਾਤਾਪ ਕੀਤਾ।

***ਅਬ ਪਛਤਾਇ ਕਿਆ ਹੋਤ ਜਬ ਚਿੜੀਆ ਚੁੱਗ ਗਈ ਖੇਤ॥***

**੧੪. ਅਲੰਕਾਰ ਜ਼ਿਮੀਂਦਾਰ ਦਾ-**

ਇਸੀ ਪ੍ਰਕਾਰ ਇੱਕ ਹੋਰ ਸਾਖੀ-ਇੱਕ ਜ਼ਿਮੀਂਦਾਰ ਦਾ ਨਦੀ ਦੇ ਨਾਲ ਲੱਗਾਦ ਖੇਤ ਸੀ। ਜਿਸ ਵਿੱਚ ਉਸ ਨੇ ਬਾਜਰਾ ਬੀਜਿਆ ਹੋਇਆ ਸੀ। ਉਸ ਬਾਜਰੇ ਦੀ ਰਾਖੀ ਲਈ ਉਹ ਗੋਪੀਆਂ ਅਥਵਾ ਗੁਲੇਲੇ ਬਣਾ ਬਣਾ ਕੇ ਚਲਾਈ ਜਾਇਆ ਕਰੇ ਤੇ ਉਹ ਗੁਲੇਲੇ ਨਦੀ ਵਿੱਚ ਜਾ ਡਿੱਗਿਆ ਕਰਨ। ਗੁਲੇਲੇ ਵੱਟਣ ਵਾਸਤੇ ਇੱਕ ਦਿਨ ਮਿੱਟੀ ਪੁੱਟਦਾ ਸੀ ਕਿ ਉਸ ਨੂੰ ਇੱਕ ਲਾਲਾ ਜਵਾਹਰਾਂ ਦੀ ਭਰੀ ਹੋਈ ਗਾਗਰ ਲੱਭੀ, ਬੜਾ ਖੁਸ਼ ਹੋਇਆ ਕਿ ਵੱਟੇ ਵਟਾਏ ਗੁਲੇਲੇ ਮਿਲ ਗਏ। ਸੋ ਇੱਕ-ਇੱਕ ਕਰਕੇ ਗੋਪੀਏ ਨਾਲ ਘੁਮਾ ਘੁਮਾ ਕੇ ਚਿੱੜੀਆਂ ਉਡਾਣ ਲਈ ਚਲਾ ਦਿੱਤੇ। ਉਹ ਨਦੀ ਵਿੱਚ ਸਭ ਸੁੱਟ ਮਾਰੇ। ਇੱਕ ਲਾਲ ਰਹਿੰਦਾ ਸੀ ਕਿ ਉਸ ਦੀ ਵਹੁਟੀ ਰੋਟੀ ਲੈ ਕੇ ਆ ਗਈ। ਉਸਨੂੰ ਗੁਲੇਲਾ ਸੋਹਣਾ ਲੱਗਾ ਤਾਂ ਉਸ ਨੇ ਰਖਵਾ ਲਿਆ। ਰਾਖਾ ਕਹਿਣ ਲੱਗਾ ਕਿ ਇਨ੍ਹਾਂ ਦੀ ਤਾਂ ਮੈਂ ਗਾਗਰ ਚਲਾ ਛੱਡੀ ਹੈ। ਅੱਗੋਂ ਆਉਂਦੀ ਤਾਂ ਹੋਰ ਜਿੰਨੇ ਮਰਜ਼ੀ ਰੱਖ ਲੈਂਦੀ। ਉਹ ਲਾਲ ਵਹੁਟੀ ਘਰ ਲੈ ਆਈ। ਜਾ ਕੇ ਇੱਕ ਸ਼ਾਹ ਦੀ ਵਹੁਟੀ ਕੋਲ ਗੱਲ ਕੀਤੀ ਤਾਂ ਸ਼ਾਹ ਨੂੰ ਪਤਾ ਲੱਗਾ ਇਸੇ ਤਰ੍ਹਾਂ ਸੁਣ ਸੁਣ ਕੇ ਹੋਰ ਸ਼ਾਹ ਇਕੱਠੇ ਹੋ ਗਏ। ਲਾਲ ਦਾ ਮੁਲ ਪੈਣ ਲੱਗਾ ਤਾਂ ਉਸ ਬਦਲੇ ਸ਼ੀਸ਼ ਮਹਿਲ, ਕੋਠੀਆਂ ਤੇ ਘੋੜੇ ਆਦਿ ਉਸ ਜੱਟ ਦੀ ਵਹੁਟੀ ਨੂੰ ਮਿਲੇ ਤਾਂ ਬਹੁਤ ਪ੍ਰਸੰਨ ਹੋਈ ਸ਼ਾਮ ਨੂੰ ਜੱਟ ਘਰ ਵਾਪਸ ਆਇਆ ਤਾਂ ਸਾਰੀ ਗੱਲ ਸੁਣ ਕੇ ਇਤਨਾ ਪਸ਼ਚਾਤਾਵ ਕੀਤਾ ਕਿ ਸੀਸ ਮਹਿਲ ਨਾਲ ਸਿਰ ਮਾਰ ਕੇ ਮਰ ਗਿਆ। ਸੋ ਇਸੇ ਤਰ੍ਹਾਂ ਕਾਲ ਰੂਪੀ ਨਦੀ ਦੇ ਚੱਕਰ ਦਾ ਪ੍ਰਵਾਹ ਹੈ। ਇਸ ਦੇ ਕਿਨਾਰੇ ਮਨੁੱਖਾ ਜਨ, ਸ੍ਵਾਸਾਂ ਰੂਪੀ ਲਾਲਾਂ ਦੀ ਭਰੀ ਹੋਈ ਘੜੀ ਹੈ। ਗ੍ਰਿਹਸਥ ਪਰਵਾਰ ਬਾਜਰੇ ਦਾ ਖੇਤ ਹੈ।

**ਅੰਤ੍ਰੀਵ ਭਾਵ**-ਜਾਂ ਪੰਜ ਵਿਸ਼ੇ ਬਾਜਰੇ ਦਾ ਖੇਤ ਹੈ। ਇਸ ਦੀ ਖਾਤਰ ਇਸ ਦੀ ਰਾਖੀ ਵਾਸਤੇ ਸਾਰੇ ਸੁਆਸ ਪੰਜਾਂ ਇੰਦਰੀਆਂ ਰੂਪੀ ਗੁਲੇਲੇ ਅਥਵਾ ਗੋਪੀਆ ਦੇ ਰਾਹੀਂ ਚਲਾ ਕੇ ਭੈੜੇ ਕੰਮਾਂ ਵਿੱਚ ਗਵਾ ਦਿੱਤੇ। ਸੁੱਧ ਬੁੱਧੀ ਇਸਤਰੀ ਪ੍ਰੇਰ ਕੇ ਜੀਵ

ਰੂਪੀ ਜੱਟ ਨੂੰ ਸਾਧ ਸੰਗਤ ਵਿੱਚ ਲੈ ਆਈ, ਉਥੇ ਰੱਬ ਦਾ ਨਾਮ ਸੁਣਿਆ। ਮਰਨ ਪਿੱਛੋਂ ਪ੍ਰਲੋਕ ਵਿੱਚ ਗਿਆ ਤਾਂ ਉਨ੍ਹਾਂ ਸਤ ਸੰਗਤ ਵਿੱਚ ਗੁਜ਼ਾਰੇ ਸਵਾਸਾਂ ਦਾ ਬੜਾ ਮੁੱਲ ਪੈਂਦਾ ਡਿੱਠਾ, ਭਾਵ ਬੇਹੱਦ ਅਫਸੋਸ ਕੀਤਾ।

**੧੫. ਅਲੰਕਾਰ ਹਲਕੇ ਕੁੱਤਾ ਦਾ-**

ਕਿਸੇ ਆਦਮੀ ਨੂੰ ਇੱਕ ਹਲਕਾ ਕੁੱਤਾ ਵੱਢ ਗਿਆ ਤਾਂ ਹਕੀਮ ਨੇ ਉਸ ਦਾ ਇਲਾਜ ਕੀਤਾ। ਕੁਝ ਕਾਲ ਪਾ ਕੇ ਬਹੁਤ ਕੁੱਤੇ ਹਲਕ ਗਏ ਤਾਂ ਬਹੁਤੇ ਆਦਮੀ ਕੱਟੇ ਗਏ। ਬਹੁਤੇ ਆਦਮੀ ਹਲਕ ਗਏ। ਇੱਕ ਆਦਮੀ ਨੂੰ ਹਲਕੇ ਕੁੱਤੇ ਦਾ ਮੰਤਰ ਯਾਦ ਸੀ, ਪਰ ਜੇ ਇੱਕ ਆਦਮੀ ਨੂੰ ਮੰਤਰ ਸੁਣਾਉਂਦਾ ਹੈ ਤਾਂ ਬਾਕੀ ਮਰ ਜਾਂਦੇ ਹਨ, ਸੋ ਉਸ ਨੇ ਸਾਰਿਆਂ ਨੂੰ ਇਕੱਠੇ ਕਰਕੇ ਨਗਾਰੇ ਦੀ ਅਵਾਜ਼ ਨਾਲ ਉੱਚੀ ਥਾਂ ਖਲੋ ਕੇ ਸਭ ਨੂੰ ਮੰਤਰ ਸੁਣਾਇਆ, ਜਿੱਥੋਂ ਤੱਕ ਆਵਾਜ਼ ਗਈ ਸਭ ਦਾ ਹਲਕ ਦੂਰ ਹੋ ਗਿਆ ਹੈ। ਲੋਭ ਲਹਿਰ ਸੁਆਨ ਹਲਕ ਹੈ ਹਲਕਿਓ ਸਭਾ ਬਿਗਾੜੈ॥ ਮੇਰੇ ਸਤਿਗੁਰੂ ਤੇ ਦੀਵਾਨ ਖਬਰ ਹੋਈ, ਗੁਰੂ ਗਿਆਨ ਖੜਗ ਲੈ ਮਾਰੇ। ਪੁਰਾਤਨ ਜੁੱਗਾਂ ਵਿੱਚ ਹਲਕੇ ਕੁੱਤੇ ਘੱਟ ਸਨ। ਇਸ ਲਈ ਆਦਮੀ ਵੀ ਬਹੁਤ ਘੱਟ ਹਲਕਦੇ ਸਨ। ਇਸ ਲਈ ਸਤਜੁਗ ਦੁਆਪਰ ਤਰੇਤੇ ਵਿੱਚ ਲੋਕ ਸੁਭਵਿਕ ਚੰਗੇ ਸਨ। ਵਿਸ਼ੇ ਵਿਕਾਰਾਂ ਦੇ ਵਿਰਲੇ-ਵਿਰਲੇ ਹਲਕੇ ਕੁੱਤੇ ਵਿਰਲੇ-ਵਿਰਲੇ ਆਦਮੀਆਂ ਨੂੰ ਕੱਟਦੇ ਤੇ ਇੱਕ ਅਵਤਾਰ ਉਪਦੇਸ਼ ਦੇ ਕੇ ਉਧਾਰ ਕਰਦਾ ਰਿਹਾ, ਪ੍ਰੰਤੂ ਕਲਯੁੱਗ ਵਿੱਚ ਵਿਸ਼ੇ ਵਿਕਾਰਾਂ ਰੂਪੀ ਕੁੱਤੇ ਬਹੁਤ ਵਧ ਗਏ ਸਨ ਤੇ ਇਨ੍ਹਾਂ ਨੇ ਸਾਰੇ ਸੰਸਾਰ ਨੂੰ ਹੀ ਮੂੰਹ ਪਾ ਛੱਡਿਆ ਸੀ। ਕੂੜ ਪ੍ਰਧਾਨ ਸੀ, ਜਿਵੇਂ ਚੰਦ ਮੱਸਿਆ ਦੀ ਰਾਤ ਨੂੰ ਅਲੋਪ ਹੁੰਦਾ ਹੈ, ਉਸੇ ਤਰ੍ਹਾਂ ਸੱਚ ਅਲੋਪ ਹੋ ਚੁੱਕਾ ਹੈ। ਧਰਮ ਖੰਭ ਲਾ ਕੇ ਉੱਡ ਗਿਆ ਸੀ। ਇਸ ਗਿਆਨ ਰੂਪੀ ਅੰਧੇਰੇ ਵਿੱਚ ਸਤਿਗੁਰੂ ਨੇ ਗਿਆਨ ਦਾ ਸੂਰਜ ਚਮਕਾਇਆ। ਸਾਰੇ ਸੰਸਾਰ ਵਿੱਚ ਚਾਨਣਾ ਹੋ ਗਿਆ। ਸਤਿਗੁਰੂ ਨਾਨਕ ਦੇਵ ਜੀ ਨੇ ਦੇਖਿਆ ਕਿ ਸਭ ਹਲਕੇ ਹੋਏ ਹਨ। ਗੁਰਬਾਣੀ ਮੰਤਰ ਸੁਣਾ ਕੇ ਇਕੱਲ-ਦੁਕੱਲੇ ਦਾ ਉਧਾਰ ਨਹੀਂ ਕੀਤਾ। ਸਗੋਂ ਸਾਰੇ ਸੰਸਾਰ ਨੂੰ ਤਾਰਿਆ। (ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਮੀ ਸੱਚਾ ਢੋਆ।।

**੧੬. ਅਲੰਕਾਰ ਯੱਖਣੀ ਦੇਵਾ ਦਾ-**

ਇੱਕ ਬੜੇ ਤੇਜ ਪ੍ਰਤਾਪ ਵਾਲਾ ਰਾਜਾ ਸੀ। ਯੱਖਣੀ ਦੇਵੀ ਨੇ ਉਸ ਪਾਸ ਨੌਕਰੀ ਕਰਨ ਲਈ ਅਤਿਅੰਤ ਪ੍ਰੇਮ ਸਹਿਤ ਨਿਰਮਤਾ ਭਰਪੂਰ ਬੇਨਤੀ ਕੀਤੀ ਤਾਂ ਰਾਜੇ ਨੇ ਰੱਖ ਲਈ। ... ਆਪਣਾ ਬਹੁਤ ... ਇਆ। ਇੱਕ

ਦਿਨ ਐਸਾ ਚਮਤਕਾਰ ਵਿਖਾਇਆ ਕਿ ਉਸ ਨੇ ਬੇਅੰਤ ਰਾਜੇ ਬਣਾ ਦੱਤੇ। ਰਸੋਈਏ ਨੇ ਭੋਜਨ ਤਿਆਰ ਕੀਤਾ, ਹੈਰਾਨ ਹੋ ਗਿਆ ਕਿ ਕਿਸ ਨੂੰ ਭੋਜਨ ਛਕਾਵਾਂ। ਅੰਤ ਨੂੰ ਵਜ਼ੀਰ ਪਾਸ ਗਿਆ ਤੇ ਸਾਰੀ ਵਿਥਿਆ ਕਹਿ ਸੁਣਾਈ। ਵਜੀਰ ਨੇ ਯੱਖਣੀ ਫੂਕ ਮੰਤਰ ਭੋਜਨ ਛਕਣ ਵਾਲੇ ਕਮਰੇ ਦੇ ਬੂਹੇ ਅੱਗੇ ਬੰਨ੍ਹ ਦਿੱਤਾ ਤੇ ਸਾਰੇ ਰਾਜਿਆਂ ਨੂੰ ਭੋਜਨ ਛਕਣ ਲਈ ਬੇਨਤੀ ਕੀਤੀ। ਮੰਤਰ ਦੇ ਅਸਰ ਨਾਲ ਬਨਾਉਟੀ ਰਾਜੇ ਸਭ ਭਸਮ ਹੁੰਦੇ ਗਏ। ਕੇਵ ਅਸਲੀ ਰਾਜਾ ਹੀ ਰਸੋਈਖਾਨੇ ਤੱਕ ਪਹੁੰਚਿਆ। ਰਾਜਾ ਯੱਖਣੀ ਉੱਤੇ ਬਹੁਤ ਗੁੱਸੇ ਹੋਇਆ ਤੇ ਉਸ ਨੂੰ ਦੇਸ਼-ਨਿਕਾਲਾ ਦੇ ਦਿੱਤਾ। **ਅੰਤ੍ਰੀਵ ਭਾਵ**-ਸੋ ਇਸੇ ਪ੍ਰਕਾਰ ਈਸ਼ਵਰ ਰਾਜਾ ਹੈ ਤੇ ਮਾਇਆ ਯੱਖਣੀ ਦੇਵੀ ਹੈ। ਮਾਇਆ ਨੇ ਈਸ਼ਵਰ ਨੂੰ ਕਿਹਾ ਕਿ ਮੈਨੂੰ ਆਪਣੇ ਆਸਰੇ ਰੱਖ ਲੈ, ਮੈਂ ਬਹੁਤ ਚਮਤਕਾਰ ਵਿਖਾਵਾਂਗੀ। ਈਸ਼ਵਰ ਨੇ ਮਾਇਆ ਨੂੰ ਅੰਗੀਕਾਰ ਕੀਤਾ। ਮਾਇਆ ਨੇ ਜਦ ਆਪਣਾ ਬਲ ਵਿਖਾਇਆ ਤਾਂ ਆਪਣੀ ਪ੍ਰਬਲਤਾ ਨਾਲ ਤ੍ਰਿੰਨ ਗੁਣ, ਪੰਜ ਤੱਤ, ਚਾਰ ਖਾਣੀਆਂ ਆਦਿ ਜਗਤ ਅਨੇਕ ਪ੍ਰਕਾਰ ਦਾ ਰਚ ਕੇ, ਈਸ਼ਵਰ ਰਾਜੇ ਵਿੱਚ ਨਾਨ੍ਹਾਪੁਣਾ ਵਿਖਾ ਕੇ ਸਿੱਧ ਆਦਿਕ ਸਾਰੇ ਭਰਮਾ ਦਿੱਤੇ।

*ਯਥਾ-'ਭਰਮੇ ਸੁਰੇ ਨਰ ਦੇਵੀ ਦੇਵਾ॥*
*ਭਰਮੇ ਸਿਧ ਸਾਧਿਕ ਬ੍ਰਹਮੇਵਾ॥*
*ਭਰਮਿ ਭਰਮਿ ਮਾਨੁਖ ਡਹਕਾਏ॥*
*ਦੁਤਰ ਮਹਾ ਬਿਖਮ ਇਹ ਮਾਏ॥' (੨੫੮)*

ਸ਼ੁੱਧ ਮਨ ਰਸੋਈਆ ਹੈ, ਸਤਿਗੁਰੂ ਰੂਪ ਵਜ਼ੀਰ ਪਾਸ ਗਿਆ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਮੰਤ੍ਰ, ਗੁਰਬਾਣੀ ਦੁਆਰਾ ਰਿਦੇ ਦਰ ਵਿੱਚ ਬੰਨ੍ਹ ਦਿੱਤਾ। ਵਿਸ਼ੇ ਵਕਾਰਾਂ ਨੂੰ ਤਨ ਇੰਦਰੇ, ਮਨ, ਪ੍ਰਾਣ ਤੇ ਬੁੱਧੀ ਸਭ ਸੰਸਾਰ ਨੂੰ ਅਸੱਤ ਜਣਾਅ ਕੇ ਇਸ ਤੋਂ ਪਰ੍ਹੇ ਇੱਕ ਹਰੀ ਨੂੰ ਸੱਤ ਸਰੂਪ ਜਣਾ ਦਿੱਤਾ। ਅਸਲੀ ਰਾਜਾ ਇੱਕੋ ਹਰੀ ਪ੍ਰਭੂ ਅਕਾਲ ਪੁਰਖ ਹੈ।

*'ਕਹੁ ਨਾਨਕ ਗੁਰਿ ਭਰਮੁ ਕਾਟਿਆ ਸਤਿਗੁਰ ਬ੍ਰਹਮ ਬੀਚਾਰੁ॥' (੫੧)*

ਸੱਤ ਵਸਤੂ ਹਰੀ ਬ੍ਰਹਮ ਦਾ ਗਿਆਨ ਹੋਇਆ ਤਾਂ ਮਾਇਆ ਯੱਖਣੀ ਦਾ ਵਿਸਾਹ ਨਾ ਕੀਤਾ ਤੇ ਮਨੋਂ ਵਿਸਾਰ ਛੱਡਿਆ। ਇਹੀ ਇਸ ਦਾ ਦੇਸ਼-ਨਿਕਾਲਾ ਹੈ।

**੧੭. ਅਲੰਕਾਰ ਕੀੜੀ ਦਾ-**

ਇੱਕ ਕੀੜੀ ਨੇ ਮਿਸ਼ਰੀ ਦਾ ਪਹਾੜ ਵੇਖਿਆ। ਖਾ ਕੇ ਬਹੁਤ ਖ਼ੁਸ਼ ਹੋਈ। ਉਸ

ਨੇ ਬਾਕੀ ਕੀੜੀਆਂ ਨੂੰ ਆ ਕੇ ਕਿਹਾ, 'ਮੈਂ ਮਿਸ਼ਰੀ ਦਾ ਅੱਤ ਮਿੱਠਾ ਪਹਾੜ ਦੇਖ ਕੇ ਆਈ ਹਾਂ, ਆਓ! ਤੁਸੀਂ ਵੀ ਚੱਲ ਕੇ ਖਾਓ।' ਸੁਣ ਕੇ ਨਾਲ ਤੁਰ ਪਈਆਂ। ਉਹ ਵਿਚਾਰੀਆਂ ਲਿੱਦ ਵਿੱਚ ਭਰਮਦੀਆਂ ਫਿਰਦੀਆਂ ਰਹੀਆਂ। ਕਿਉਂਕਿ ਉਨ੍ਹਾਂ ਦੇ ਮੂੰਹ ਵਿੱਚ ਲਿੱਦ ਦੇ ਡੱਕੇ ਸਨ। ਇਸ ਕਰਕੇ ਮਿੱਠੇ ਦਾ ਰਸ ਕਿਸੇ ਨੂੰ ਨਾ ਆਇਆ। ਪਹਿਲੀ ਕੀੜੀ ਸਮਝ ਗਈ ਕਿ ਇਨ੍ਹਾਂ ਦੇ ਮੂੰਹ ਵਿੱਚ ਲਿੱਦ ਦੇ ਡੱਕੇ ਹਨ, ਸੋਚ ਕੇ ਸਭਨਾਂ ਨੂੰ ਪਾਣੀ ਦੇ ਕੰਢੇ 'ਤੇ ਲਿਜਾ ਕੇ ਪਾਣੀ ਨਾਲ ਮੂੰਹ ਧੁਆਏ, ਜਿਸ ਨਾਲ ਮੂੰਹ ਵਿੱਚੋਂ ਲਿੱਦ ਦੇ ਡੱਕੇ ਨਿਕਲ ਕੇ ਸਾਫ ਹੋ ਗਏ ਤਾਂ ਫਿਰ ਉਨ੍ਹਾਂ ਨੂੰ ਬਹੁਤ ਆਨੰਦ ਤੇ ਰਸ ਆਇਆ। ਉਹ ਕਦੇ ਵੀ ਛੱਡ ਨਾ ਸਕੀਆਂ।

ਇਸੇ ਤਰ੍ਹਾਂ ਸਤਿਗੁਰੂ ਜੀ ਨੇ ਸਰਬੋਤਮ ਧੁਰ ਕੀ ਬਾਣੀ ਉਚਾਰਣ ਕੀਤੀ ਜੋ ਅੰਮ੍ਰਿਤ ਆਨੰਦ ਦੇ ਦੇਣ ਵਾਲੀ ਹੈ।

*ਯਥਾ-'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥*
*ਜਿਨਿ ਪੀਤੀ ਤਿਸੁ ਮੋਖਦੁਆਰ॥ ੫॥ (੧੨੭੫)*

ਜੋ ਗੁਰਬਾਣੀ ਨਾਮੀ ਮਿਸ਼ਰੀ ਦਾ ਪਹਾੜ ਹੈਸ਼ੀ ਨਿਮ੍ਰਤਾ, ਗਰੀਬੀ ਤੇ ਭਗਤੀ ਸਹਿਤ ਜੀਵ ਉਹ ਪਹਿਲੀ ਕੀੜੀ ਵਾਂਗ ਹਨ, ਉਨ੍ਹਾਂ ਨੂੰ ਗੁਰਬਾਣੀ ਵਿੱਚੋਂ ਅੰਮ੍ਰਿਤ ਅਨੰਦ ਆਇਆ ਹੈ। ਦੂਜੀਆਂ ਕੀੜੀਆਂ ਇਹ ਸੰਸਾਰੀ ਜੀਵ ਹਨ। ਵਿਸ਼ੇ ਵਾਸ਼ਨਾ ਰੂਪੀ ਲਿੱਦ ਦੇ ਡੱਕਿਆਂ ਨਾਲ ਅੰਤਹ ਕਰਣ ਰੂਪ ਮੂੰਹ ਭਰੇ ਪਏ ਹਨ। ਉਨ੍ਹੰ ਨੂੰ ਵਿਰਾਗ ਰੂਪੀ ਪਾਣੀ ਨਾਲ ਧੋਣਾ ਕੀਤਾ ਤਾਂ ਬ੍ਰਹਮਨੰਦ ਰਸ ਆਇਆ। ਫਿਰ ਕਦੇ ਛੱਡ ਨਹੀਂ ਸਕੇ। ਸੋ ਗੁਰਬਾਣੀ ਹੈ ਅੰਮ੍ਰਿਤ ਰੂਪ, ਧਾਰੋ ਰਿਦੇ, ਮਾਣੋ ਬ੍ਰਹਮਾਨੰਦ ਰਸ।

**੧੮. ਅਲੰਕਾਰ ਚੰਦਰਮਾ ਨਾਲੋਂ ਗੁਰਬਾਣੀ ਵਿਸ਼ੇਸ਼-**

ਚੰਦਰਮਾ ਪੂਰਨ ਮਾਸ਼ੀ ਵਾਲੇ ਦਿਨ ੧੬ ਕਲਾ ਸੰਪੂਰਨ ਫਲਿਆ ਹੁੰਦਾ ਹੈ। ਇਧਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਨਤ ਕਲਾ ਹੋਇ ਠਾਕਰ ਚੜਿਆ। ਚੰਦਰਮਾ ਵਿੱਚ ਅੰਮ੍ਰਿਤ ਮੰਨਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਮ੍ਰਿਤ ਬਾਣੀ ਅਮਿਓ ਰਸ ਹੈ। ਚੰਦਰਮਾ ਵਿੱਚ ਅੰਮ੍ਰਿਤ ਦੀਆਂ ਕਿਰਨਾਂ ਰਾਹੀਂ ਨਿਕਲ ਕੇ ਖੇਤੀਆਂ ਤੇ ਫਲਾਂ ਫੁੱਲਾਂ 'ਚ ਰਸ ਭਰਦੀ ਹੈ। ਇਧਰ 'ਬਾਣੀ ਗੁਰੂ, ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥' ਸਿਮਰਨ ਕਰਨ ਵਾਲੇ ਜਦੋਂ ਉਚਾਰਦੇ ਹਨ, 'ਬਾਣੀ ਉਚਰਹਿ ਸਾਧ ਜਨ ਅਮਿਓ ਚਲੇ ਝਰਨੇ॥+ ਇਹ ਕਿਰਨਾਂ ਹਨ ਅੰਮ੍ਰਿਤ ਦੀਆਂ

ਭਰੀਆਂ। ਚੰਦਰਮਾ ਜਿਸ ਤਰ੍ਹਾਂ ਅੰਮ੍ਰਿਤ ਭਰਦਾ ਹੈ, ਗੁਰਬਾਣੀ ਦੀਆਂ ਕਿਰਨਾਂ ਜਿਸ ਦੇ ਹਿਰਦੇ ਵਿੱਚ ਪਈਆਂ ਹਨ, ਉਨ੍ਹਾਂ ਦੀ ਨਿਸ਼ਚਯਕਪੁਣੇ ਕੱਲਰ ਦੀ ਖੁਸ਼ਕੀ ਚੱਕ ਦਿੰਦੀ ਹੈ। ਪ੍ਰੇਮ ਰੂਪੀ ਅੰਕੁਰ ਨੂੰ ਪੈਦਾ ਕਰਨ ਵਾਲਾ ਹਿਰਦਾ ਹੋ ਜਾਂਦਾ ਹੈ, ਜਿਸ ਵਿੱਚੋਂ ਫੇਰ ਸੁਭ ਗੁਣਾ ਰੂਪੀ ਪੱਤਰੇ ਪੈਦਾ ਹੁੰਦੇ ਹਨ। ਕਰਣਾਂ ਮੈਤ੍ਰੀ ਮੁਦਤਾਂ ਦੀਆਂ ਟਾਹਣੀਆਂ ਤੇ ਧਰਮ ਫੁੱਲ, ਬ੍ਰਹਮ ਗਿਆਨ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ। ਐਸੇ ਫਲ ਦੇ ਰਸ ਨੂੰ ਚੱਖ ਕੇ ਫੇਰ ਉਨ੍ਹਾਂ ਨੂੰ ਹੋਰ ਕਿਸੇ ਦੁਨੀਆਂ ਦੀ ਚੀਜ਼ ਦੇ ਚੱਖਣ ਦੀ ਇੱਛਾ ਨਹੀਂ ਰਹਿੰਦੀ। ਜੇਸੈ ਫ਼ਰੀਦ ਦੀ ਮਾਤਾ ਨੇ ਆਪਣੇ ਬੱਚੇ ਫਰੀਦ ਨੂੰ ਪੁੱਛਿਆ ਕਿ ਸਾਰੀਆਂ ਮਿੱਠੀਆਂ ਚੀਜ਼ਾਂ ਨਾਲੋਂ ਤੈਨੂੰ ਕਿਹੜੀ ਚੀਜ਼ ਮਿੱਠੀ ਲੱਗਦੀ ਹੈ। ਫਰੀਦ ਨੇ ਮਾਤਾ ਨੂੰ ਕਿਹਾ ਸਕਰ ਖੰਡ, ਨਿਵਾਤ ਗੁੜ, ਮਾਖਿਓ ਮਾਝਾ ਦੁੱਧ, ਸਭੈ ਵਸਤੂ ਮਿੱਠੀਆਂ, ਰੱਬ ਨਾ ਪੁਜਨ ਤੁਧੁ। ਚੰਦਰਮਾ ਦੀਆਂ ਕਿਰਨਾਂ ਵਿਛੋੜੇ ਵਾਲਿਆਂ ਨੂੰ ਅਤਿਅੰਤ ਤਪਾਉਂਦੀਆਂ ਹਨ, ਪਰ ਗੁਰਬਾਣੀ 'ਇਸ ਜੱਗ ਮਹਿ ਚਾਨਣੁ' ਜਿਨ੍ਹਾਂ ਦੇ ਹਿਰਦੇ ਵਿੱਚ ਗੁਰਬਾਣੀ ਦੀ ਕਿਰਨ ਪਈ, ਜਨਮਾਂ ਜਮਾਂਤਰਾ ਦੇ ਵਿਛੋੜੇ ਦੀ ਪੀੜ ਨੂੰ ਖਤਮ ਕੀਤਾ ਤੇ ਪ੍ਰਮੇਸ਼ਰ ਵਿੱਚ ਅਭੇਦ ਹੋ ਗਏ। ਬੱਦਲ ਦੀ ਤਰ੍ਹਾਂ ਮਹਾਂਪੁਰਖਾਂ ਦਾ ਪਰਉਪਕਾਰੀ ਸੁਭਾਅ ਹੁੰਦਾ ਹੈ। ਗੁਰਬਾਣੀ ਦੇ ਉਪਦੇਸ਼ ਰੂਪੀ ਵਰਖਾ ਕਰਕੇ ਠੰਢ ਵਰਤਾਉਂਦੇ ਹਨ। ਕੱਲਜੁੱਗ ਦੇ ਸਮੇਂ ਦੇ ਅੰਦਰ ਅਤਿਅੰਤ ਹੀ ਹਿਰਦੇ ਤਪ ਰਹੇ ਹਨ। ਇਹ ਮਹਾਂਪੁਰਖਾਂ ਦੀ ਕਰਨੀ ਦਾ ਫਲ ਹੈ ਜੋ ਸ਼ਾਂਤੀ ਉਪਦੇਸ਼ ਦਿੰਦੇ ਹਨ। ਕਥਨ ਤਾਂ ਸਾਰੇ ਹੀ ਕਰਦੇ ਹਨ, ਪਰ ਕਹਿਤੀ ਸੁਣੀ ਰਹਿਤ ਕੋ ਖੁਸ਼ੀ ਨਾ ਆਇਓ॥ ਕਰਨੀ ਤੋਂ ਬਿਨਾਂ ਫੋਕੇ ਗਿਆਨ ਨੂੰ ਜਾਣਦੇ ਹਨ। ਸੰਸਾਰ 'ਚ ਮਸ਼ਕਰਾ ਨਾਮ ਪੈ ਜਾਂਦਾ ਹੈ। 'ਜੇ ਕੋਇ ਦਰਗੇ ਬਹੁਤਾ ਬੋਲੈ ਨਾਉ ਪਵੈ ਬਾਜਾਰੀ॥' ਇਸ ਦਾ ਕੋਈ ਲਾਭ ਨਹੀਂ ਹੁੰਦਾ। ਭਾਵੇਂ ਅੱਜ ਦੇ ਜ਼ਮਾਨੇ ਅੰਦਰ ਬੋਲਣ ਵਾਲਿਆਂ ਦੀ ਕਦਰ ਹੈ, ਪਰ ਫੇਰ ਵੀ ਕਰਨੀ ਤੋਂ ਬਿਨਾਂ ਨਿਸਫਲ ਹੈ। ਜੈਸੇ ਸੜਕ 'ਤੇ ਗੱਡੀ ਖੜਕਾ ਜ਼ਿਆਦਾ ਕਰਦੀ ਹੈ ਤੇ ਪੈੜਾਂ ਘੱਟ। ਪਰ ਭਰਿਆ ਟਰੱਕ ਧਰਤੀ ਵਿੱਚ ਖੁੱਭਦਾ ਜਾਂਦਾ ਹੈ। ਐਸੇ ਜੀਵਨ ਵਾਲੇ ਗੁਣਾਂ ਨਾਲ ਭਰੇ ਹੋਏ ਸਰੀਰ, ਜੋ ਬੋਲਦੇ ਨੇ ਦੁਨੀਆਂ 'ਤੇ ਅਸਰ ਪੈਂਦਾ ਹੈ। ਕਰਨੀ ਵਾਲਿਆਂ ਦੇ ਬਚਨ ਮਨੁੱਖਤਾ ਵਿੱਚ ਭਗਤੀ ਦੀ ਸੁਗੰਧੀ ਭਰਦੇ ਹਨ। ਜੈਸੇ 'ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ਓਇ ਭੀ ਚੰਦਨ ਹੋਏ ਰਹੇ ਬਸੇ ਜੋ ਚੰਦਨ ਪਾਸ ॥'

## ੧੯. ਅਲੰਕਾਰ ਚਾਰ ਤਰ੍ਹਾਂ ਦੀ ਨੀਤੀ-

ਇੱਕ ਬ੍ਰਾਹਮਣ ਨੇ ਵਿੱਦਿਆ ਪੜ੍ਹੀ ਬੜਾ ਭਾਰੀ ਧਨ ਖੱਟਿਆ। ਖਟ ਕੇ ਧਨ ਨੂੰ ਜੰਗਲ ਦੇ ਵਿੱਚ ਦੀ ਲੈ ਕੇ ਲੰਘ ਰਿਹਾ ਸੀ। ਤ੍ਰੈ ਚੋਰ ਮਗਰ ਲੱਗ ਤੁਰੇ। ਚੋਰਾਂ ਵਿੱਚ ਇੱਕ ਬ੍ਰਾਹਮਣ ਸੀ, ਇੱਕ ਜੱਟ ਸੀ ਤੇ ਇੱਕ ਚੰਡਾਲ ਸੀ। ਤਿੰਨੇ ਜਣੇ ਬ੍ਰਾਹਮਣ ਨੂੰ ਲੁੱਟਣ ਲੱਗੇ ਤਾਂ ਉਸ ਨੂੰ ਇੱਕ ਬਚਾਓ ਦਾ ਉਪਾਅ ਸੁਝਿਆ। ਜੱਟ ਤੇ ਬ੍ਰਾਹਮਣ ਨੂੰ ਇੱਕ ਪਾਸੇ ਕੀਤਾ। ਅੱਡ ਲੈ ਕੇ ਬ੍ਰਾਹਮਣ ਨੂੰ ਕਿਹਾ ਕਿ ਤੂੰ ਮੇਰਾ ਜਾਤ ਭਾਈ ਹੈਂ ਤੇ ਜੱਟ ਨੂੰ ਕਹਿਣ ਲੱਗਾ ਕਿ ਤੂੰ ਮੇਰਾ ਜਜਮਾਨ ਹੈਂ। ਤੁਸੀਂ ਚੰਡਾਲ ਨੂੰ ਕਿਉਂ ਧੰਨ ਦਿੰਦੇ ਹੋ। ਦੋਵੇਂ ਜਣੇ ਰਲ ਕੇ ਵੰਡ ਲਿਓ। ਤੇ ਮੈਨੂੰ ਬੇਸ਼ੱਕ ਨਾ ਦਿਓ ਜੀ। ਉਨ੍ਹਾਂ ਚੰਡਾਲ ਨੂੰ ਆਪਣੇ ਨਾਲੋਂ ਨਿਖੇੜ ਦਿੱਤਾ। ਦੋਵੇਂ ਜਣੇ ਬ੍ਰਾਹਮਣ ਕੋਲੋਂ ਧੰਨ ਮੰਗਣ ਲੱਗੇ ਤਾਂ ਬ੍ਰਾਹਮਣ ਨੇ ਨੇ ਬ੍ਰਾਹਮਣ ਚੋਰ ਨੂੰ ਇੱਕ ਪਾਸੇ ਲਿਜਾ ਕੇ ਕਿਹਾ ਕਿ ਬ੍ਰਾਹਮਣ ਦਾ ਧਨ ਜੱਟ ਦੇ ਘਰ ਕਿਉਂ ਜਾਵੇ, ਤੂੰ ਮੈਨੂੰ ਥੋੜ੍ਹਾ ਦੇ ਦੇਵੀਂ ਅਸੀਂ ਦੋਵੇਂ ਜਣੇ ਰਲ ਕੇ ਜੱਟ ਨੂੰ ਧੱਕੇ ਦੇਈਏ। ਇਸ ਤਰ੍ਹਾਂ ਹੀ ਕੀਤਾ ਗਿਆ। ਜੱਟ ਨੂੰ ਧੱਕਾ ਦੇ ਦਿੱਤਾ। ਇੰਨੇ ਚਿਰ ਨੂੰ ਪਿੰਡ ਨੇੜੇ ਆ ਗਿਆ। ਚੋਰ ਬ੍ਰਾਹਮਣ ਨੇ ਧਨੀ ਬ੍ਰਾਹਮਣ ਨੂੰ ਕਿਹਾ ਕਿ ਧਨ ਦੇ ਦੇ। ਉਸ ਨੇ ਪਿੰਡ ਨੇੜੇ ਦੇਖ ਹੌਸਲੇ ਉੱਤੇ ਨੰਬਰਦਾਰ ਦੇ ਪਾਸ ਰਿਪੋਰਟ ਕਰਨ ਦਾ ਡਰਾਵਾ ਦੇ ਕੇ ਉਸ ਨੂੰ ਜਵਾਬ ਦੇ ਦਿੱਤਾ।

**ਅੰਤ੍ਰੀਵ ਭਾਵ**–ਇਸੀ ਪ੍ਰਕਾਰ ਇਹ ਜੀਵਨ ਬ੍ਰਹਮ ਦੀ ਜੋਤ ਹੋਣੇ ਤੇ ਬ੍ਰਾਹਮਣ ਹੈ- (ਕਹਿ ਕਬੀਰ ਇਹ ਰਾਮ ਕੀ ਅੰਸ਼, ਜਸ ਕਾਗਜ ਫਰ ਮਿਟੈ ਨਾ ਮੰਸ॥ ਇਸ ਪ੍ਰਪੰਚ ਮਹਿ ਪਾਰ ਬ੍ਰਹਮ ਕੀ ਲੀਲਾ ਬਿਚਰਤ ਆਨ ਨਾ ਹੋਈ॥ ਕਹਿ ਕਰੀਬ ਜੋ ਬ੍ਰਹਮ ਬੀਚਾਰੈ, ਸੋ ਬ੍ਰਹਮਣ ਕਹੀਅਤ ਹੈ ਹਮਾਰੇ— ਤਿਨ ਗੁਣ ਸਤੋ, ਰਜੋ, ਤਮੋ, ਤਿੰਨ ਚੋਰ ਹਨ। ਤਮੋ ਚੰਡਾਲ ਹੈ, ਰਜੋ ਜੱਟ ਹੈ ਤੇ ਸਤੋ ਬ੍ਰਾਹਮਣ ਹੈ। ਇਸ ਜੀਵ ਪਾਸ ਆਤਮ ਧਨ ਹੈ, ਸੰਸਾਰ ਜੰਗਲ ਹੈ। ਜੀਵ ਇਸ ਜੰਗਲ ਵਿੱਚ ਸਫਰ ਕਰ ਰਿਹਾ ਹੈ। ਆਤਮਾ ਧੰਨ ਨੂੰ ਲੁੱਟਣ ਨੂੰ ਇਹ ਤਿੰਨੇ ਚੋਰ ਇਸ ਨੂੰ ਚਿੰਬੜੇ ਹੋਏ ਹਨ। ਜਦ ਤੱਕ ਇਹ ਚੋਰ ਪ੍ਰਬਲ ਹਨ ਤਦ ਤੱਕ ਇਹ ਜੀਵ ਆਪਣੇ ਘਰ ਨਹੀਂ ਜਾ ਸਕਦਾ। ਸਤਿਗੁਰੂ ਦੀ ਸ਼ੁੱਭ ਸਿੱਖਿਆ ਲੈ ਕੇ ਇਸ ਨੇ ਸੋਚਿਆ ਕਿ ਉਨ੍ਹਾਂ ਤਿੰਨਾਂ ਹੀ ਗੁਣਾ ਤੋਂ ਛੁਟਕਾਰਾ ਪਾਇਆ ਜਾਵੇ। ਰਜੋ ਤੇ ਸਤੋ ਦਾ ਆਸਰਾ ਲੈ ਕੇ ਤਮੋ ਜੋ ਤਿਆਗਣ ਯੋਗ ਹੈ, ਉਸ ਨੂੰ ਤਿਆਗਿਆ ਹੈ। ਜਦੋਂ ਤਮੋਂ ਦਾ ਤਿਆਗ ਹੋਇਆ, ਤਾਂ ਰਜੋ ਦੁੱਖ ਰੂਪ ਜਾਪਿਆ ਹੈ। (ਰਜੁ ਸੋਇਨਾ ਰਸੁ ਰੁਪਾ ਕਾਮਣਿ ਰਸੁ ਪਰਲਮ ਕੀ ਵਾਸ) ਇਤਨੇ ਰਸ ਹਨ ਕਿ ਸਤੋ ਨੂੰ ਕਿੱਥੇ ਹਿੱਸਾ ਮਿਲਦਾ ਹੈ। ਸੱਤੋ ਦੇ ਆਸੇਰ ਜੀਵ ਨੇ

ਰਜੋ ਨੂੰ ਭੀ ਤਿਆਗ ਦਿੱਤਾ ਤਾਂ ਦੁੱਖ ਦੂਰ ਹੋ ਗਏ। ਫੇਰ ਪਿੰਡ ਨੇੜੇ ਆਇਆ ਤਾਂ ਕੁਝ ਹੌਸਲਾ ਹੋਇਆ। 'ਬੇਗਮਪੁਰਾ ਸ਼ਹਿਰ ਕਾ ਨਾਉ॥' ਦੂਖ ਅੰਦੋਹ ਨਹੀਂ ਤਿਹ ਠਾਓ॥ ਹਰਖ ਅਨੰਦ ਸੋਗ ਨਹੀਂ ਬੀਆ॥ ਸੋ ਘਰ ਗੁਰ ਨਾਨਕ ਕਉ ਦੀਆ॥ ਆਪ ਤਕੜਾ ਹੋਇਆ ਤਾਂ ਇਸ ਤੋਂ ਉੱਪਰ ਨਿਰੋਲ ਆਪਣੇ ਸਰੂਪ ਵਿੱਚ ਆ ਗਿਆ। ਤ੍ਰਿਗੁਣ ਅਤੀਤ ਚਤਰਥ ਗੁਣ ਗੰਮਤਾ ਕੈ, ਪੰਜ ਤਤ ਲੰਘੁ ਪਰਮ ਤੱਤ ਵਾਸੀ ਹੈ॥ ਦਿਨਸ ਰੈਨ ਬੇਦ ਨਹੀਂ ਸਾਸਤ੍ਰ ਤਹਾਂ ਬਸੈ ਨਿਰੰਕਾਰ-ਤਿੰਨ ਗੁਣਾਂ ਤੋਂ ਛੁਟਕਾਰਾ ਤਿੰਨਾਂ ਚੋਰਾਂ ਤੋਂ ਛੁਟਕਾਰਾ ਹੈ ਤੇ ਫੇਰ ਆਪਣੇ ਸਰੂਪ ਵਿੱਚ ਹੀ ਲੀਨ ਰਹਿੰਦਾ ਹੈ।

**੨੦. ਅਲੰਕਾਰ ੮੪ ਦਰ ਕਿਲ੍ਹੇ ਦਾ-**

ਉੱਤੇ ਜਿੱਥੋਂ ਤੱਕ ਬਾਣੀ ਲਿਖੀ ਹੈ, ਉਹ ਇਸ ਅਲੰਕਾਰ ਦਾ ਲਾਉਣ, ਜਿਵੇਂ ਇੱਕ ਕਿਲ੍ਹਾ ਸੀ, ਉਸ ਦੇ ੮੪ ਬੂਹੇ ਹਨ। ਸਾਰੇ ਬੰਦ ਸਨ, ਕੇਵਲ ਇੱਕ ਹੀ ਖੁੱਲ੍ਹਾ ਸੀ, ਇਸ ਕਿਲ੍ਹੇ ਵਿੱਚ ਇੱਕ ਅੰਨ੍ਹਾ ਟੁੰਡਾ ਤੇ ਗੰਜਾ ਤਿੰਨ ਔਗੁਣਾਂ ਵਾਲਾ ਆਦਮੀ ਆ ਗਿਆ। ਵਿਚਾਰੇ ਨੇ ਕੂਕ ਪੁਕਾਰ ਕੀਤੀ ਕਿ ਰਾਹ ਦੱਸੋ। ਕਿਸੇ ਨੇ ਤਰਸ ਕਰਕੇ ਕਿਹਾ ਕਿ ਜਿਹੜਾ ਹੱਥ ਸਾਬਤ ਹੈ, ਇਸ ਨਾਲ ਕੰਧ ਨੂੰ ਟੋਹੀ ਚੱਲ, ਜਿਥੇ ਖੁੱਲ੍ਹਾ ਬੂਹਾ ਆਵੇਗਾ ਉਥੋਂ ਹੀ ਨਿਕਲ ਜਾਵੀਂ। ਬੂਹਾ ਆ ਗਿਆ ਤਾਂ ਗੰਜ ਉੱਤੇ ਮੱਖੀ ਨੇ ਬੈਠ ਕੇ ਖੁਰਕ ਕਰ ਦਿੱਤੀ, ਜਿਹੜੇ ਹੱਥ ਨਾਲ ਕੰਧ ਟੋਂਹਦਾ ਸੀ, ਉਸੇ ਹੱਥ ਨਾਲ ਖੁਰਕਣ ਲੱਗਾ ਤਾਂ ਇੰਨੇ ਨੂੰ ਬੂਹਾ ਲੰਘ ਗਿਆ। ਵਿਚਾਰਾ ਫੇਰ ਉਸੇ ਚੱਕਰ ਵਿੱਚ ਪੈ ਗਿਆ। ਅੰਤ੍ਰੀਵ ਭਾਵ ਇਸੇ ਤਰ੍ਹਾਂ ਸੰਸਾਰ ਕਿਲ੍ਹਾ ਜਿਸ ਵਿੱਚ ੮੪ ਲੱਖ ਜੂਨਾਂ ੮੪ ਬੂਹੇ ਹਨ। ਸਭ ਬੰਦ ਹਨ, ਕੇਵਲ ਇੱਕੋ ਮਨੁੱਖਾ ਜਨਮ ਵਾਲਾ ਦਰਵਾਜਾ ਖੁੱਲ੍ਹਾ ਹੈ, ਵਿਚਾਰ ਤੇ ਵਿਰਾਗ ਰੂਪੀ ਨੇਤਾ ਤੋਂ ਹੀਣਾਂ ਹੋਣ ਕਰਕੇ ਅੰਨ੍ਹਾ ਹੈ। ਸਭ ਗੁਣਾਂ ਰਹਿਤ ਹੋਣ ਕਰਕੇ ਗੰਜਾ ਹੈ, ਪ੍ਰੇਮ ਰੂਪੀ ਬਾਹਾਂ ਨਾ ਹੋਣ ਕਰਕੇ ਟੁੰਡਾ ਹੈ, ਭੋਗਾਂ ਦੀ ਇੱਛਾ ਖੁਰਾਕ ਹੈ। ਮਾਇਆ ਰੂਪੀ ਮੱਖੀ ਹੈ ਜੱਥਾ। ਮਾਖੀ ਰਾਮ ਕੀਤੂ ਮਾਖੀ ਜਹਾਂ ਦੁਰਗੰਧ ਤਹਾਂ ਤੂੰ ਬੇਸਹਿ ਇਹ ਬਿਧ ਪੇਖੀ ਆਖੀ। ਜਿਸ ਵੇਲੇ ਮਨੁੱਖਾ ਜਨਮ ਮਿਲਿਆ ਤਾਂ ਵਿਕਾਰਾਂ ਦੀ ਖੁਰਾਕ ਵਿੱਚ ਦਰਵਾਜ਼ਾ ਲੰਘਾ ਦਿੱਤਾ ਤੇ ਇਸ ਅਣਜਾਣਪੁਣੇ ਵਿੱਚ ਬੱਮ ੮੪ ਦੇ ਗੇੜੇ ਵਿੱਚ ਫਿਰ ਪੈ ਗਿਆ।

**੨੧. ਅਲੰਕਾਰ ਸਿਕੰਦਰ ਦਾ-**

ਮੌਤ ਦੇ ਡਰ ਤੋਂ ਬਚਣ ਵਾਸਤੇ ਜਦੋਂ ਸ੍ਰਿਸ਼ਟੀ ਬਣੀ ਤਦੋਂ ਤੋਂ ਲੋਕਾਂ ਨੇ ਯਤਨ ਆਰੰਭੇ। ਮੌਤ ਤੋਂ ਰਹਿਤ ਹੋਣ ਵਾਸਤੇ ਅੰਮ੍ਰਿਤ ਦੀ ਭਾਲ ਕੀਤੀ ਗਈ। ਵੱਖਰੀਆਂ-

ਵੱਖਰੀਆਂ ਥਾਂਵਾਂ 'ਤੇ ਇਸ ਦੀ ਕਲਪਨਾ ਹੋਈ। ਕਿਸੇ ਨੇ ਸੱਤਵੇਂ ਪਤਾਲ ਵਿੱਚ, ਕਿਸੇ ਨੇ ਸਮੁੰਦਰ ਵਿੱਚ, ਕਿਸੇ ਨੇ ਸ੍ਵਰਗ ਦੇ ਦੇਵਤਿਆਂ ਪਾਸ, ਵਿਕਾਰੀਆਂ ਨੇ ਕੰਤਾ ਦੇ ਹੇਠਾਂ (ਇਸਤਰੀਆਂ ਦੇ ਬੁੱਲ੍ਹਾਂ) ਵਿੱਚ, ਕਿਸੇ ਨੇ ਚੰਦਰਮਾ ਦੀਆਂ ਕਿਰਨਾਂ ਵਿੱਚ ਮੰਨਿਆ, ਪਰ ਕਿਤੋਂ ਵੀ ਨਾ ਮਿਲਿਆ।

ਜੇ ਸਤਵੇਂ ਪਤਾਲ ਵਿੱਚ ਅੰਮ੍ਰਿਤ ਹੁੰਦਾ ਤਾਂ ਉਥੋਂ ਦੇ ਨਾਗ ਜ਼ਹਿਰੀਲੇ ਕਿਉਂ ਰਹਿ ਜਾਂਦੇ? ਜੇ ਸਮੁੰਦਰ ਵਿੱਚ ਅੰਮ੍ਰਿਤ ਹੁੰਦਾ ਤਾਂ ਖਾਰਾ ਕਿਉਂ ਰਹਿ ਜਾਂਦਾ? ਜੇ ਸ੍ਵਰਗ ਦੇ ਦੇਵਤਿਆਂ ਪਾਸ ਹੁੰਦਾ ਤਾਂ ਓਥੋਂ ਦਾ ਰਾਜਾ ਇੰਦਰ ਅਹਿਲਿਆ ਪਾਸ ਜਾ ਕੇ ਕਲੰਕ ਕਿਉਂ ਖੱਟਦਾ? ਜੇ ਚੰਦਰਮਾ ਪਾਸ ਹੁੰਦਾ ਤਾਂ ਉਹ ਵਧਦਾ ਘੱਟਦਾ ਕਿਉਂ ਹਾਂ ਜੰਮਦਾ, ਮਰਦਾ ਕਿਉਂ ਤੇ ਉਸ ਨੂੰ ਕਲੰਕ ਕਿਉਂ ਲੱਗਦਾ?

ਇਸ ਆਬਿ-ਹਯਾਤ ਭਾਵ ਅੰਮ੍ਰਿਤ ਨੂੰ ਪਹਾੜਾਂ ਵਿਚੋਂ ਸਿਕੰਦਰ ਵੀ ਭਾਲਦਾ ਫਿਰਦਾ ਰਿਹਾ। ਬਹੁਤ ਪਾੜ ਚੀਰ ਕੇ ਅੱਗੇ ਲੰਘਿਆ, ਰਾਖਸ਼ਾਂ ਨਾਲ ਯੁੱਧ ਕੀਤਾ, ਸੱਪਾਂ ਦੇ ਕੁੰਡ ਨੂੰ ਸ਼ਸ਼ਤਰਾਂ ਨਾਲ ਕੱਟ ਕੇ ਅੱਗੇ ਲੰਘਿਆ ਤਾਂ ਅੱਗੋਂ ਇੱਕ ਬੜਾ ਭਿਆਨਕ ਚੱਕਰ ਐਸਾ ਚੱਲ ਰਿਹਾ ਸੀ ਜਿਸ ਤੋਂ ਲੰਘਣਾ ਬੜਾ ਔਖਾ ਸੀ, ਜੋ ਬਦੇਸ਼ੀ ਦਾ ਸਿਰ ਕੱਟ ਦਿੰਦਾ ਸੀ। ਬਹੁਤ ਯਤਨ ਕਰਕੇ ਉਸ ਨੂੰ ਰੋਕ ਕੇ, ਉਥੋਂ ਅੱਗੇ ਦੇਵਤਿਆਂ ਨਾਲ ਵੀ ਜੰਗ ਕਰਕੇ ਉਨ੍ਹਾਂ ਨੂੰ ਜਿੱਤਿਆ ਫਿਰ ਆਬਿ-ਹਯਾਤ ਦੇ ਕੁਛ ਪਾਸ ਪਹੁੰਚਾ। ਦੇਵਤਿਆਂ ਦੇ ਚਿੱਤ ਵਿੱਚ ਬੜੀ ਘਬਰਾਹਟ ਹੋਈ ਕਿ ਜੇ ਇਸ ਨੇ ਇਹ ਅੰਮ੍ਰਿਤ ਪੀ ਲਿਆ ਤਾਂ ਅਮਰ ਹੋ ਜਾਵੇਗਾ। ਸਾਡਾ ਰਾਜ ਭਾਗ ਖੋਹ ਲਵੇਗਾ। ਉਨ੍ਹਾਂ ਨੇ ਸਭਾ ਲਾ ਕੇ ਉਰਵਸੀ ਨੂੰ ਪ੍ਰੇਰ ਆਪ ਕੇ ਸਿਕੰਦਰ ਦੇ ਆਬਿ-ਹਯਾਤ ਰੂਪ ਧਾਰ ਕੇ ਆਬਿ-ਹਯਾਤ ਪੀਣ ਦੇ ਵਿੱਚ ਵਿਘਣ ਪਾਉਣ ਲਈ ਭੇਜਿਆ। ਉਹ ਇੱਕ ਐਸੀ ਗਿਲ੍ਹਝ ਦਾ ਰੂਪ ਧਾਰ ਕੇ ਅਬਿ-ਹਯਾਤ ਕੁੰਡ ਦੇ ਕਿਨਾਰੇ ਆ ਬੈਠੀ, ਜਿਸ ਦੇ ਸਰੀਰ ਉੱਤੇ ਕੋਈ ਖੰਭ ਨਹੀਂ ਸੀ, ਖ਼ੂਨ ਸੁੱਕ ਚੁੱਕਾ ਸੀ, ਪਾਕ ਵਹਿ ਰਹੀ ਸੀ।

*ਅੜਿਲ॥ ਰੰਭਾ ਨਾਮ ਅਪਸਰਾ ਦਈ ਪਠਾਇਕੈ॥*
*ਬਿਰਧ ਰੂਪ ਖਗ ਕੋ ਧਰਿ ਬੈਠੀ ਆਇਕੈ॥*
*ਏਕ ਪੰਖ ਤਨ ਰਹਯੋ ਨਾ ਤਾਕੋ ਜਾਨਿਯੈ॥*
*ਹੋ ਜਾ ਤਨ ਲਹਯੋ ਨਾ ਜਾਇ ਘ੍ਰਿਣਾ ਜਿਯ ਠਾਨਿਐ॥ ੪੭) (ਦਸਮ ੧੧੨੭)*

ਜਦੋਂ ਸਿਕੰਦਰ ਆਬਿ-ਹਯਾਤ ਦਾ ਬੁੱਕ ਭਰ ਕੇ ਪੀਣ ਲੱਗਾ ਤਾਂ ਇਸ ਗਿਲ੍ਹਝ ਨੇ ਹੱਸਣ ਦੀ ਆਵਾਜ਼ ਕੀਤੀ। ਸਿਕੰਦਰ ਦੇ ਮਨ ਵਿੱਚ ਭਰਮ ਪਿਆ। ਪੁੱਛਿਆ,

'ਹੇ ਨੀਚ ਗੀਧ! ਮੈਂ ਬੜੀਆਂ ਔਕੜਾਂ ਸਹਾਰ ਕੇ ਇਹ ਆਬੇ-ਹਯਾਤ ਪੀਣ ਲੱਗਾਂ ਹਾਂ, ਪਰ ਤੇਰੇ ਹੱਸਣ ਦਾ ਕੀ ਕਾਰਨ।"

*ਦੋਹਰਾ॥ 'ਪੂਛਯੋ ਤਾਹਿ ਪੰਛਿਯਹਿ ਜਾਈ॥*
*ਕਯੋਂ ਤੈ ਹਸਯੋ ਹੇਰਿ ਮਹਿ ਭਾਈ॥*
*ਸਕਲ ਬ੍ਰਿਥਾ ਵਹੁ ਮੋਹਿ ਬਤੈਯੈ॥*
*ਹਮਰੇ ਚਿਤ ਕੇ ਤਾਪ ਮਿਟੈਯੋ॥ ੪੯॥ (ਦਸਮ ੧੧੨੮)*

ਉਹ ਕਹਿਣ ਲੱਗੀ, 'ਪੀ ਲੈ, ਪੀ ਲੈ, ਜੇ ਮੈਂ ਤੈਨੂੰ ਦੱਸ ਦਿੱਤਾ ਤਾਂ ਤੂੰ ਪੀ ਨਹੀਂ ਸਕੇਂਗਾ। ਆਮ ਤੌਰ 'ਤੇ ਰਾਜੇ ਵਹਿਮੀ ਹੁੰਦੇ ਹਨ। ਉਨ੍ਹਾਂ ਦੇ ਕੰਨ ਕੱਚੇ ਹੁੰਦੇ ਹਨ।' ਸਿਕੰਦਰ ਨੂੰ ਵੀ ਸ਼ੰਕਾ ਪੈਦਾ ਹੋ ਗਈ। ਰੰਭਾ ਜਿਸ ਨੇ ਗਲੀ ਸੜੀ ਗਿਲ੍ਹਝ ਦਾ ਰੂਪ ਧਾਰਿਆ ਸੀ ਕਹਿਣ ਲੱਗੀ, ਕਿ ਆਬਿ-ਹਯਾਤ ਪੀਣ ਦਾ ਭਾਵ ਇਹ ਹੈ ਕਿ ਅਮਰ ਹੋ ਜਾਈਦਾ ਹੈ। ਫਿਰ ਮਰੀਦਾ ਨਹੀਂ। ਮੈਂ ਵੀ ਇਹ ਪੀ ਬੈਠੀ ਹਾਂ। ਮੇਰੇ ਸਰੀਰ ਦੀ ਹਾਲਤ ਵੇਖ-

*'ਪੰਛੀ ਬਾਚ ਦੋਹਰਾ॥*
*ਪੱਛ ਏਕ ਤਨ ਨਾ ਰਹਯੋ ਯਕਤ ਨਾ ਰਹਯੋ ਸਰੀਰ॥*
*ਤਨ ਨ ਛੁਟਤ ਦੁੱਖ ਸੇ, ਜਿਯਤ ਜਬ ਤੇ ਪਿਯੋ ਕੁਨੀਰ ॥੫੦॥*
*ਚੋਪਈ॥ 'ਭਲਾ ਭਯੋ ਅੰਮ੍ਰਿਤ ਯਹ ਪੀਹੈਂ॥*
*ਹਮਰੀ ਭਾਂਤਿ ਬਹੁਤ ਦਿਨ ਜੀਹੈਂ॥*
*ਸੁਨਿ ਏ ਬਚਨ ਸਿਕੰਦਰ ਡਰਿਯੋ॥*
*ਪਿਯਤ ਹੁੰਤੇ ਮਧੁ ਪਾਨ ਨ ਕਰਿਯੋ॥੫1॥ (ਦਸਮ ੧੧੨੮)*

ਮੇਰੇ ਸਰੀਰ ਤੇ ਇੱਕ ਵੀ ਖੰਭ ਨਹੀਂ ਰਿਹਾ, ਖ਼ੂਨ ਨਹੀਂ ਰਿਹਾ, ਸੁੱਕ ਕੇ ਪਿੰਜਰਾ ਹੋ ਗਿਆ ਹੈ, ਪਾਕ ਵਗਦੀ ਹੈ, ਜਾਨ ਨਹੀਂ ਨਿਕਲਦੀ, ਜਦੋਂ ਤੇ ਇਹ ਖੋਟਾ ਪਾਣੀ ਪੀ ਲਿਆ ਹੈ। ਇਸ ਵਾਸਤੇ ਤੂੰ ਵੀ ਵਿਚਾਰ ਕਰ ਲੈ, ਫਿਰ ਜਾਨ ਨਹੀਂ ਨਿਕਲਣੀ। ਸਿਕੰਦਰ ਨੇ ਭਰਿਆ ਹੋਇਆ ਬੁੱਕ ਫਿਰ ਕੁੰਡ ਵਿੱਚ ਡੋਲ੍ਹ ਦਿੱਤਾ। ਹਜ਼ੂਰ ਪੰਜਵੇਂ ਪਾਤਸ਼ਾਹ ਜੀ ਨੇ ਫ਼ੁਰਮਾਇਆ ਹੈ-

*'ਕਰਿ ਮਹਿ ਅੰਮ੍ਰਿਤ ਆਣਿ ਨਿਸਾਰਿਓ॥*
*ਖਿਸਰਿ ਗਇਓ ਭੂਮ ਪਰਿ ਡਾਰਿਓ॥੩੮੬॥*

ਹੱਥ ਵਿੱਚ ਆ ਕੇ ਅੰਮ੍ਰਿਤ ਤਾਂ ਪ੍ਰਾਪਤ ਹੋਇਆ ਪਰ ਧਰਤੀ ਤੇ ਡੁੱਲ੍ਹ ਗਿਆ।

ਭਾਗਾਂ ਤੋਂ ਬਿਨਾਂ ਅੰਮ੍ਰਿਤ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੂਫੀ ਕਵੀ ਵਜੀਦ ਨੇ ਕਿਹਾ ਹੈ-

*'ਸ਼ਾਹ ਸਿਕੰਦਰ ਭਾਲੇ ਆਬੇ ਹਯਾਤ ਨੂੰ।*
*ਵਿੱਚ ਪਹਾੜਾਂ ਫਿਰਦਾ ਦਿਨ ਤੇ ਰਾਤ ਨੂੰ।*
*ਪੀਤੋਸ ਨਹੀਂ ਪਿਆਲਾ ਆਪਣੇ ਦਸਤ ਭਰ।*
*ਵਜੀਦਾ ਕੌਣ ਸਾਹਿਬ ਨੂੰ ਆਖੇ,*
*ਇਉਂ ਨਹੀਂ ਇੰਜ ਕਰ?'*

ਗੁਰਬਾਣੀ ਅਨੁਸਾਰ ਵੀ-

*'ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ*
*ਸੁ ਅੰਮ੍ਰਿਤ ਗੁਰ ਤੇ ਪਾਇਆ॥' (੮੧੯)*

ਗੁਰੂ ਕੀ ਬਾਣੀ ਦਾ ਪਾਠ, ਨਿੱਤਨੇਮ, ਅਭਿਆਸ, ਕੀਰਤਨ, ਕਥਾ, ਵੀਚਾਰ ਇਹ ਅੰਮ੍ਰਿਤ ਗੁਰੂ ਕੀ ਸੰਗਤ ਵਿਚੋਂ ਹੀ ਲੱਭ ਪੈਂਦਾ ਹੈ।

*'ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤ ਨਾਹਿ॥*
*ਨਾਨਕ ਅੰਮ੍ਰਿਤੁ ਮਨੈ ਮਹਿ ਪਾਈਐ ਗੁਰਪਰਸਾਦਿ॥' (੧੨੩੮)*

ਅੰਮ੍ਰਿਤ ਰੂਪੀ ਬਾਣੀ ਪੜ੍ਹ ਕੇ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਕੇ, ਜੀਵਾਂ ਨੂੰ ਛਕਾ ਕੇ ਐਸੇ ਬ੍ਰਹਮਾਨੰਦ ਅਤੇ ਅੰਤ ਨੂੰ ਸੱਚਖੰਡ ਦੀ ਪ੍ਰਾਪਤੀ ਕਰਾਉਂਦੇ ਹਨ।

**ਅੰਤ੍ਰੀਵ ਭਾਵ**-ਜੀਵ ਹੈ ਸਿਕੰਦਰ, ਆਬਿ-ਹਯਾਤ ਹੈ ਆਤਮਾਨੰਦ। *ਪੰਜ ਕੋਸ਼ਾਂ ਰੂਪੀ ਪਹਾੜਾਂ ਨੂੰ ਲੰਘ ਕੇ, ਇੰਦਰੀਆਂ ਰੂਪੀ ਦੇਵਤਿਆਂ ਦਾ ਦਮ ਕਰਕੇ, ਸ਼ਬਦ, ਸਪਰਸ਼, ਰੂਪ, ਰਸ, ਗੰਧ ਰਾਖਸ਼ਾਂ ਨੂੰ ਦਬਾ ਕੇ ਕਾਮ ਕ੍ਰੋਧ, ਲੋਭ, ਮੋਹ, ਹੰਕਾਰ, ਸੱਪਾਂ ਦੇ ਕੁੰਡ ਨੂੰ ਕੱਟ ਕੇ, ਫਿਰ ਮਨ ਜੋ ਸਦਾ ਫਿਰਦਾ ਰਹਿੰਦਾ ਹੈ, ਗੁਰੂ ਦੀ ਕ੍ਰਿਪਾ ਤੋਂ ਬਿਨਾਂ ਕਦੇ ਵੱਸ ਆਉਣ ਵਾਲਾ ਨਹੀਂ ਹੈ-ਇਹ ਇਕ ਚੱਕਰ ਹੈ। ਮਨ ਯਾਦਾਂ ਦੇ ਸਾਰੇ ਫੁਰਨਿਆਂ ਨੂੰ ਮੇਟਣ ਰੂਪ ਇਸ ਚੱਕਰ ਨੂੰ ਲੰਘ ਕੇ ਸਾਧ ਸੰਗਤ ਰੂਪ ਆਬਿ-ਹਯਾਤ ਦੇ ਕੁੰਢ ਪਾਸ ਪਹੁੰਚ ਕੇ ਭਾਗਾਂ ਵਾਲੇ ਆਤਮਾਨੰਦ ਨੂੰ ਪ੍ਰਾਪਤ ਕਰਦੇ ਹਨ-ਨਹੀਂ ਤਾਂ ਮਾਇਆ ਰੂਪੀ ਉਰਵਸੀ ਮਿਥਿਆ-ਦ੍ਰਿਸ਼ਟੀ ਰੂਪ ਗਿਲ੍ਹਝ ਬਣ ਕੇ ਬ੍ਰਹਮ ਸਰੂਪ ਵਿੱਚ ਜੋ ਦੋਖ-ਦ੍ਰਿਸ਼ਟੀ ਵਿਖਾਉਣੀ ਹੈ, ਭਾਵ ਵਾਹਿਗੁਰੂ ਤੋਂ ਬੇਮੁੱਖ ਕਰਨਾ ਇਹ ਪਾਕ ਪੈਣੀ ਹੈ। ਆਪਣਾ ਪ੍ਰਭਾਵ ਪਾ ਕੇ ਜੀਵ ਨੂੰ ਬੇਮੁਖ ਕਰ ਦਿੱਤਾ ਤਾਂ ਮਨ ਰੂਪ ਹੱਥ ਵਿੱਚੋਂ ਬ੍ਰਹਮ ਦੇ ਸਨਮੁਖਤਾ ਦਾ ਤਿਆਗ

ਰੂਪ ਅੰਮ੍ਰਿਤ ਦਾ ਡੁੱਲ੍ਹ ਜਾਣਾ ਹੈ।

ਅਥਵਾ-ਕਬੁੱਧੀ ਰੂਪੀ ਗਿਲ੍ਹਝ ਇਸ ਅਨੰਦ ਨੂੰ ਪ੍ਰਾਪਤ ਨਹੀਂ ਕਰਨ ਦਿੰਦੀ।

ਅਥਵਾ-ਕਈਆਂ ਦੀਆਂ ਪਤਨੀਆਂ ਰੂਪੀ ਉਰਵਰਸੀਆਂ ਖੰਡੇ ਦਾ ਅੰਮ੍ਰਿਤ ਛਕਣ ਵਿੱਚ ਵਿਘਨ ਪਾ ਦਿੰਦੀਆਂ ਹਨ। ਜਿਸ ਉੱਤੇ ਸਤਿਗੁਰੂ ਜੀ ਦੀ ਕ੍ਰਿਪਾ ਹੋਵੇ, ਉਹੋ ਹੀ ਅੰਮ੍ਰਿਤ ਛਕ ਕੇ ਆਪਣਾ ਜੀਵਨ ਸਫਲ ਕਰ ਸਕਦਾ ਹੈ।

'ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।' (ਵਾਰ ੪੧, ਪਉੜੀ ੧)

ਗੁਰੂ ਦੀ ਬਾਣੀ ਦੁਆਰਾ ਤਥਾ ਸ਼ਬਦ ਵਿੱਚ ਸੁਰਤ ਜੋੜ ਕੇ, ਹਿਰਦੇ ਵਿੱਚੋਂ ਹੀ ਆਤਮਾਨੰਦ ਪ੍ਰਾਪਤ ਕਰੋ। ਇਹ ਤਾਂ ਹੋਵੇਗਾ, ਜੇਕਰ ਪਹਿਲਾਂ ਪੰਜਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕ ਕੇ, ਗੁਰਮੰਤਰ ਦੀ ਪ੍ਰਾਪਤੀ ਕਰਕੇ ਗੁਰੂ ਵਾਲੇ ਬਣ ਕੇ ਰਹਿਤ ਰੱਖ ਕੇ ਕੁਰਹਿਤਾਂ ਤੋਂ ਬਚੋਗੇ।

**੨੨. ਅਲੰਕਾਰ ਸ਼ਾਹੂਕਾਰ ਦੀ ਪੁੱਤਰ ਨੂੰ ਸਿੱਖਿਆ-**

ਇੱਕ ਸ਼ਾਹ ਸੀ, ਉਸ ਨੇ ਅੰਤ ਦੇ ਵਕਤ ਆਪਣੇ ਪੁੱਤਰ ਨੂੰ ਸਿੱਖਿਆ ਦਿੰਦਿਆਂ ਕਿਹਾ ਕਿ ਇਹ ਗੱਲਾਂ ਤੇਰੇ ਕਰਨ ਯੋਗ ਹਨ-ਜਿਨ੍ਹਾਂ ਨਾਲ ਤੂੰ ਸਫਲ ਸ਼ਾਹੂਕਾਰ ਬਣ ਸਕਦਾ ਹੈਂ। ਪਹਿਲੀ ਗੱਲ ਇਹ ਕਿ ਦੁਕਾਨ 'ਤੇ ਛਾਵੇਂ-ਛਾਵੇਂ ਹੀ ਜਾਵੀਂ ਤੇ ਛਾਵੇਂ-ਛਾਵੇਂ ਹੀ ਆਵੀਂ। ਦੂਜੀ-ਸੌਦਾ ਉਧਾਰ ਦੇ ਕੇ ਕਿਸੇ ਤੋਂ ਮੰਗੀ ਨਾ। ਤੀਜੀ-ਮਿੱਠਾ ਭੋਜਨ ਛਕੀਂ। ਚੌਥੀ-ਜੇ ਮਾਇਆ ਦੀ ਲੋੜ ਪਵੇ ਤਾਂ ਸਵਾ ਪਹਿਲ ਦਿਨ ਚੜ੍ਹੇ ਤੋਂ ਮਸੀਤ ਹੇਠੋਂ ਪੁੱਟ ਕੇ ਕੱਢ ਲਵੀਂ। ਪੰਜਵੀਂ-ਜੇ ਹੋਰ ਧਨ ਦੀ ਲੋੜ ਪਵੇ ਤਾਂ ਥੰਮ੍ਹਣ ਸ਼ਾਹ ਤੋਂ ਲੈ ਲਵੀਂ। ਇਹ ਸਿੱਖਿਆ ਦੇ ਕੇ ਸ਼ਾਹ ਚੜ੍ਹਾਈ ਕਰ ਗਿਆ। ਸ਼ਾਹ ਦੇ ਪੁੱਰਤ ਨੇ ਗੁੱਝੀ ਰਮਝ ਨਾ ਸਮਝੀ। ਦੁਕਾਨ 'ਤੇ ਆਉਣ ਜਾਣ ਵਾਸਤੇ ਘਰ ਤੋਂ ਲੈ ਕੇ ਦੁਕਾਨ ਤੱਕ ਸਾਰੇ ਬਜ਼ਾਰ ਵਿੱਚ ਚਾਨਣੀਆਂ ਲੁਵਾ ਦਿੱਤੀਆਂ। ਸੌਦਾ ਉਧਾਰ ਦੇ ਕੇ ਕਿਸੇ ਤੋਂ ਮੰਗੇ ਨਾ ਤੇ ਆਪਣੇ ਆਪ ਕੋਈ ਪੈਸੇ ਦੇਵੇ ਨਾ। ਹਰ ਰੋਜ਼ ਘਿਓ ਖੰਡ ਨਾਲ ਪ੍ਰਸ਼ਾਦਾ ਅਥਵਾ ਮਠਿਆਈ ਬਣਾ ਬਣਾ ਕੇ ਛਕਣ ਲੱਗ ਪਿਆ। ਛੇਤੀ ਹੀ ਮਾਇਆ ਮੁੱਕ ਗਈ। ਇੱਕ ਦਿਨ ਮਸੀਤ ਹੇਠੋਂ ਮਾਇਆ ਕੱਢਣ ਵਾਸਤੇ ਸਵਾ ਪਹਿਰ ਦਿਨ ਚੜ੍ਹੇ ਤੋਂ ਅੰਦਰੋਂ ਪੁੱਟਣ ਜਾ ਲੱਗਾ। ਫੜ ਕੇ ਮੁਸਲਮਾਨ ਨੇ ਕੁੱਟਿਆ। ਥੰਮ੍ਹਣ ਸ਼ਾਹ ਦਾ ਇਸ ਨੂੰ ਪਤਾ ਹੀ ਨਾ ਲੱਗਾ ਕਿ ਕਿਹੜਾ ਹੈ? ਇਸ ਤਰ੍ਹਾਂ ਗਰੀਬ ਹੋ ਗਿਆ।

ਉਸ ਸ਼ਾਹ ਦਾ ਕੋਈ ਮਿੱਤਰ ਸੀ। ਉਹ ਇੱਕ ਦਿਨ ਆਇਆ ਤੇ ਇਸ ਦੇ

ਗਰੀਬ ਹੋ ਜਾਣ ਦਾ ਕਾਰਣ ਪੁੱਛਿਆ? ਤਾਂ ਇਸ ਨੇ ਕਿਹਾ, 'ਪਿਤਾ ਦੀ ਆਗਿਆ ਮੰਨ ਕੇ ਇਹ ਹਾਲਤ ਹੋਈ ਹੈ।' ਉਹ ਸਾਰਾ ਆਪਣੇ ਪਿਤਾ ਦਾ ਹੁਕਮ ਵੀ ਦੱਸ ਦਿੱਤਾ। ਸ਼ਾਹ ਦਾ ਮਿੱਤਰ ਕਹਿਣ ਲੱਗਾ, ਤੂੰ ਤਾਂ ਉਸ ਭਾਵ ਨੂੰ ਨਹੀਂ ਸਮਝ ਸਕਿਆ ਤਾਂ ਤੇਰੀ ਇਹ ਹਾਲਤ ਹੋਈ ਹੈ। ਉਸ ਦਾ ਛਾਵੇਂ-ਛਾਵੇਂ ਦੁਕਾਨ 'ਤੇ ਜਾਣ ਆਉਣ ਦੇ ਕਹਿਣ ਤੋਂ ਭਾਵ ਸੀ ਕਿ ਸੂਰਜ ਚੜ੍ਹਨ ਤੋਂ ਪਹਿਲਾਂ ਪਹੁ ਫੁੱਟਦੀ ਨਾਲ ਦੁਕਾਨ 'ਤੇ ਜਾਈਂ ਅਤੇ ਹਨੇਰਾ ਹੋਏ ਤੇ ਆਇਆ ਕਰੀਂ ਤਾਂ ਕਿ ਕੋਈ ਵੀ ਗਾਹਕ ਖਾਲੀ ਨਾ ਮੁੜੇ। ਉਧਾਰ ਦੇ ਨਾ ਮੰਗੀਂ, ਕਹਿਣ ਦਾ ਮਤਲਬ ਸੀ ਕਿ ਜਿਸ ਨੂੰ ਉਧਾਰ ਦੇਵੇਂ ਉਸ ਦੀ ਪਹਿਲਾਂ ਕੋਈ ਐਸੀ ਬਹੁਮੁੱਲੀ ਚੀਜ਼ ਗਿਰਵੀ (ਗਹਿਣੇ) ਰਖਾ ਲਵੀਂ ਜਿਸ ਕਰਕੇ ਉਹ ਆਪ ਹੀ ਪੈਸੇ ਦੇਣ ਭੱਜਾ ਆਵੇ ਤੇ ਤੈਨੂੰ ਮੰਗਣ ਦੀ ਲੋੜ ਨਾ ਪਵੇ। ਮਿੱਠਾ ਭੋਜਣ ਛਕਣ ਦਾ ਭਾਵ ਸੀ ਕਿ ਭੁੱਖ ਲੱਗੀ ਤੋਂ ਪ੍ਰਸ਼ਾਦਾ ਛਕੀਂ, ਓਦੋਂ ਸੁਆਦ ਲੱਗਦਾ ਹੈ ਤੇ ਸਰੀਰ ਵੀ ਅਰੋਗ ਰਹਿੰਦਾ ਹੈ। ਸਵਾ ਪਹਿਲ ਦਿਨ ਚੜ੍ਹੇ ਤੋਂ ਮਸੀਤ ਹੇਠੋਂ ਪੁੱਟ ਕੇ ਧਨ ਕੱਢਣ ਦਾ ਭਾਵ ਸੀ, ਮਸੀਤ ਦਾ ਪ੍ਰਛਾਵਾਂ ਹੋਵੇਗਾ ਓਥੋਂ ਪੁੱਟੀਂ।' ਜਦ ਪੁੱਟਿਆ ਤਾਂ ਕਾਫੀ ਧੰਨ ਨਿਕਲਿਆ। ਥੰਮ੍ਹਣ ਸ਼ਾਹ ਦਾ ਪਤਾ ਕੀਤਾ, ਘਰ ਵਿੱਚ ਇੱਕ ਥੰਮ੍ਹਲਾ ਬੇਲੋੜਾ ਹੀ ਕੱਢਿਆ ਹੋਇਆ ਸੀ, ਜਦ ਉਹ ਉਧੇੜਿਆ ਤਾਂ ਵਿੱਚੋਂ ਪੋਲਾ ਸੀ। ਸ਼ਾਹੂਕਾਰ ਦਾ ਰੱਖਿਆ ਹੋਇਆ ਬੇਅੰਤ ਧਨ ਉਸ ਵਿਚੋਂ ਨਿਕਲਿਆ। ਫੇਰ ਉਸੇ ਤਰ੍ਹਾਂ ਇਹ ਵੀ ਸ਼ਾਹੂਕਾਰ ਬਣ ਗਿਆ।

**ਅੰਤ੍ਰੀਵ ਭਾਵ**-ਪ੍ਰਮੇਸ਼ਰ ਸ਼ਾਹ ਹੈ, ਜੀਵ ਉਸ ਦਾ ਪੁੱਤਰ ਹੈ। ਉਸ ਦੇ ਅਸਲੀ ਨਾਮ ਧਨ ਨੂੰ ਪ੍ਰਾਪਤ ਕਰਕੇ ਸ਼ਾਹ ਬਣਨ ਦੀ ਸਿੱਖਿਆ ਦਿੱਤੀ, ਪਰ ਇਹ ਅਸਲੀ ਭਾਵ ਨੂੰ ਨਾ ਸਮਝਦਾ ਹੋਇਆ ਸ਼ੁਭ ਗੁਣਾਂ ਦੀ ਪੂੰਜੀ ਗੁਆ ਕੇ ਕੰਗਾਲ ਹੋ ਗਿਆ।

ਇਸ ਨੇ ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਰਕਨ ਵਾਲੇ ਲੋਕਾਂ ਦੀ ਕੁਸੰਗਤ ਰੂਪ ਹੱਟ ਤੇ ਜਾਣ ਵਾਸਤੇ ਵਾਸ਼ਨਾ ਰੂਪ ਚਾਨਣੀਆਂ ਨੂੰ ਆਸਾ ਰੂਪ ਡੋਰਾਂ ਨਾਲ ਕੱਸ ਕੇ ਛਾਂ ਦਾ ਪ੍ਰਬੰਧ ਕੀਤਾ। ਇਸ ਦਾ ਖਿਆਲ ਸੀ ਕਿ ਉਥੋਂ ਸਿੱਖੇ ਹੋਏ ਮੰਤਰ ਨਾਲ ਭੂਤਾਂ ਨੂੰ ਵੱਸ ਕਰਕੇ ਮੈਂ ਦੂਜਿਆਂ ਦੀ ਮਾਇਆ ਆਪਣੇ ਪਾਸ ਮੰਗਾਇਆ ਕਰਾਂਗਾ। ਜਿਸ ਤਰ੍ਹਾਂ ਕਿਸੇ ਦੀ ਵੱਸ ਕੀਤੀ ਹੋਈ ਯੱਖਣੀ ਪੰਜੀ ਰੁਪਏ ਹਰ ਰੋਜ਼ ਉਸ ਨੂੰ ਲਿਆ ਕੇ ਦਿੰਦੀ ਸੀ। ਇਸ ਤਰ੍ਹਾਂ ਜੀਵ ਨੇ-

***ਛਾਇਆ ਛੂਛੀ ਜਗਤ ਭੁਲਾਨਾ॥' (੬੩੨)***

ਦਾ ਅਸਫਲ ਆਸਰਾ ਲੈਣਾ ਕੀਤਾ।

੨. ਵਿਸ਼ਿਆਂ ਦੇ ਭੋਗਾਂ ਨੂੰ ਮਿੱਠੇ ਭੋਜਨ ਜਾਣ ਕੇ ਆਸ਼ਾ ਰੂਪ ਭੁੱਖ ਲੱਗਣ ਤੋਂ ਇਨ੍ਹਾਂ ਦੇ ਭੋਗਣ ਵਿਚੱ ਐਸਾ ਲੱਗਾ:

*'ਮਨਮੁਖ ਭੂਲੇ ਬਿਖੁ ਲੱਗੇ ਅਹਿਲਾ ਜਨਮੁ ਗਵਾਇਆ॥' (੫੬੪)*

੩. ਸ਼ਬਦ ਸਪਰਸ ਰੂਪ ਰਸ ਗੰਧ ਇੰਦ੍ਰੀਆਂ ਦੇ ਵਿਸ਼ਿਆਂ ਦੇ ਸੁਨਣ ਸੁੰਘਣ ਵਿੱਚ ਐਸਾ ਮਨ ਨੂੰ ਦਿੱਤਾ :

'ਫਰੀਦਾ ਅੱਖੀਂ ਦੇਖਿ ਪਤੀਣੀਆਂ ਸੁਣਿ-ਸੁਣ ਰੀਣੇ ਕੰਨ॥' (੧੩੭੮) ਹੋ ਗਏ ਬੋਲੇ, ਅੱਜੇ ਵੀ ਇਨ੍ਹਾਂ ਵੱਲੋਂ ਤ੍ਰਿਪਤੀ ਮੰਨ ਕੇ ਇਹਨਾਂ ਦਾ ਦਮਨ ਨਹੀਂ ਕਰਦਾ, ਇੱਛਾ ਨਹੀਂ ਮੁੱਕੀ।

੪. ਦੇਹ ਰੂਹ ਮਸੀਤ ਨੂੰ ਭਾਵ ਸਾਤ ਸੂਰਤ ਵਿਗਾੜਨ ਰੂਪ ਪੁੱਟਦਾ ਹੈ। ਕਿਸੇ ਨੇ :

*'ਸ੍ਰਵਨ ਫਾਰਿ ਮੁੰਦ੍ਰਾ ਦ੍ਵੈ ਡਾਰੀ॥' (ਦਸਮ ੫੬, ਕਿਸੇ*

*'ਲਿੰਗ ਬਿਨਾ ਕੀਨੇ ਸਭ ਰਾਜਾ।'' (ਦਸਮ ੫੬) ਕਿਸੇ*

*'ਹਥੀ ਸਿਰ ਖੋਹਾਇਨ ਭਦੁ ਕਰਾਇਆ।' (੧੨੮੫)*

*੫. 'ਕਿਸੇ, ਸਣ ਟੋਪੀ ਸਣ ਕਪੜੀਂ ਜੁੱਤੇ ਸਣੇ ਖੁਦਾ।'*

ਬਣੇ ਬੈਠੇ ਥੰਮ੍ਹਣ ਸ਼ਾਹ ਤੋਂ ਹੀ ਰੱਬ ਜਾਣਕੇ ਮੰਗਣਾ, ਉਪਦੇਸ਼ ਲੈਣਾ ਸ਼ੁਰੂ ਕਰ ਦਿੱਤਾ ਕਿ ਇਹ ਮੇਰੀਆਂ ਕਾਮਨਾਂ ਪੂਰੀਆਂ ਕਰੇਗਾ। ਪਰ ਕੋਈ ਵੀ ਇੱਛਾ ਪੂਰੀ ਨਹੀਂ ਹੋਈ। ਅਲਪੱਗ ਗਿਆਨ ਬਿਨਾਂ ਵਿਹੂਣਾ ਗ੍ਰੀਬ ਹੋ ਕੇ ਝੁਰਨ ਲੱਗਾ।

ਐਸੇ ਹੀ ਪ੍ਰਮੇਸ਼ਰ ਸ਼ਾਹ ਹੈ ਜੀਵ ਪੁੱਤਰ ਹੈ, ਉਸ ਦੇ ਸਿੱਖਿਆ ਦੇ ਅਸਲ ਭਾਵ ਨੂੰ ਇਹ ਨਾ ਸਮਝ ਸਕਿਆ। ਗੁਰੂ ਰੂਪ ਮਿੱਤ੍ਰ ਨੇ ਇਸ ਨੂੰ ਸਮਝਾਇਆ।

(ਖ) ੧. ਕਿ ਸਾਧ ਸੰਗਤ ਰੂਪ ਹੱਟ ਹੈ, ਜਸ ਰੂਪ ਛਾਂ ਹੇਠ ਦੀ ਗੁਰਦੁਆਰਾ ਜਾਣਾ ਕਰ।

੨. ਸੱਚੇ ਨਮ ਦੀ ਭੁੱਖ ਲੱਗਣ ਤੋਂ :

*'ਅਖੰਡ ਕੀਰਤਨੁ ਤਿਨਿ ਭੋਜਨ ਚੂਰਾ॥' (੨੩੬)*

*'ਭਗਤਾਂ ਕਾ ਭੋਜਨ ਹਰਿ ਨਾਮੁ ਨਿਰੰਜਨੁ*

*ਪੈਨਣੁ ਭਗਤਿ ਬਡਾਈ।' (੧੨੩੩) ਛਕਣਾ ਕਰ*

੩. ਗੁਰਾਂ ਨੂੰ ਤਨ, ਮਨ ਧਨ ਸਉਂਪ ਕੇ ਨਿਸ਼ਕਾਮ ਭਗਤੀ ਕਰ।

੪. ਦੇਹ ਮਸੀਤ ਹੈ, ਬਾਲ ਅਵਸਥਾ ਵਿੱਚ ਅੰਤਰ-ਮੁੱਖ ਬ੍ਰਿਤੀ ਕਰਕੇ ਭਜਨ ਕਰ, ਸਭ ਕੁਝ ਪ੍ਰਾਪਤ ਹੋ ਜਾਵੇਗਾ। ਧ੍ਰਅ ਦੀ ਤਰ੍ਹਾਂ।

*੫. ਥਮ੍ਹਣ ਸ਼ਾਹ ਹੈ ਪ੍ਰਮੇਸ਼ਰ, ਉਸ ਤੋਂ ਹੀ ਸਭ ਕੁਝ ਮੰਗੋ।*
*'ਬਿਨੁ ਕਰਤਾਰ ਨਾ ਕਿਰਤਮ ਮਾਨੋ ॥' (ਦਸਮ ਗ੍ਰੰਥ)*
*'ਪਾਂਇ ਗਹੇ ਜਬ ਤੇ ਤੁਮਰੇ*
*ਤਬ ਤੇ ਕੋਈ ਆਂਖ ਤਰੇ ਨਹੀ ਆਨਯੋ ॥' (ਦਸਮ ਗ੍ਰੰਥ ੨੪੫੪)*

ਬਿਸ਼ਨ ਸਿੰਘ ਰਾਜੇ ਦੀ ਰਾਣੀ ਦੀ ਤਰ੍ਹਾਂ ਉਸ ਦੇ ਸਰੂਪ ਨੂੰ ਮਨ ਵਿੱਚ ਵਸਾਓ ਅਤੇ ਉਸ 'ਤੇ ਹੀ ਨਿਸ਼ਚਾ ਰੱਖੋ। ਮੰਗਣ ਦੀ ਵੀ ਲੋੜ ਨਹੀਂ ਰਹੇਗੀ, ਆਪੇ ਸਭ ਕੁਝ ਦੇਵੇਗਾ।

*'ਵਿਣੁ ਬੋਲਿਆਂ ਸਭੁ ਕਿਛੁ ਜਾਣਦਾ*
*ਕਿਸੁ ਆਗੈ ਕੀਚੈ ਅਰਦਾਸਿ ॥' (੧੪੨੦)*
*'ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉਨਿਧ ਭਰੇ ਭੰਡਾਰ ॥*
*ਤਿਸ ਕੀ ਕੀਮਤ ਨਾ ਪਵੈ ਭਾਈ ਊਚਾ ਅਗਮ ਅਪਾਰ ॥' (੬੩੯)*
*'ਵਿਣੁ ਤੁਧ ਹੋਰ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁੱਖ ॥ (958)*
*'ਮਾਗਨਾ ਮਾਗਨ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥' (੧੦੧੮)*
*ਇਸੇ ਤਰ੍ਹਾਂ ਨਾਮ ਨੂੰ ਪਾ ਕੇ ਜੀਵ ਸ਼ਾਹ ਬਣ ਜਾਂਦਾ ਹੈ।*

**੨੩. ਅਲੰਕਾਰ ਨਿਸ਼ਾਨ ਸਾਹਿਬ ਦਾ-**

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਰਾਮਦਾਸ ਜੀ ਤੱਕ ਨਿਸ਼ਾਨ ਸਾਹਿ ਤੇ ਨਗਾਰਾ ਨਹੀਂ ਹੁੰਦਾ ਸੀ। ਰਹਿਰਾਸ ਦੇ ਪਾਠ ਸਮੇਂ ਸ੍ਰੀ ਆਸਾ ਜੀ ਦੀ ਵਾਰ ਤੱਕ ਰਣਸਿੰਗਾ ਤੇ ਸੰਖ ਵਜਾਇਆ ਜਾਂਦਾ ਸੀ। ਸ੍ਰੀ ਗੁਰੂ ਹਰਬੋਬਿੰਦ ਸਾਹਿਬ ਜੀ ਤੋਂ ਨਿਸ਼ਾਨ ਸਾਹਿਬ ਤੇ ਨਗਾਰਾ ਗੁਰੂ ਘਰ ਵਿੱਚ ਚਾਲੂ ਹੋਇਆ ਸੰਮਤ ੧੬੬੫ ਵਿੱਚ। ਅਕਾਲ ਬੁੰਗੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਨਿਸ਼ਾਨ ਸਾਹਿਬ ਲਾਇਆ। ਸੰਮਤ ੧੮੨੯ ਵਿੱਚ ਭੰਗੀਆਂ ਦੇ ਮਿਸਲ ਦੇ ਜਥੇਦਾਰ ਸ੍. ਝੰਡਾ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਨਿਸ਼ਾਨ ਸਾਹਿਬ ਦੀ ਸੇਵਾ ਕੀਤੀ। ਸੰਮਤ ੧੮੩੩ ਵਿੱਚ ਮਹਾਤਮਾ ਪ੍ਰੀਤਮ ਦਾਸ ਅਤੇ ਸੰਤੋਖ ਦਾਸ ਉਦਾਸੀਆਂ ਨੇ ਦਰਸ਼ਨੀ ਡਿਓੜੀ ਅਤੇ ਸ੍ਰੀ ਅਕਾਲ ਤਖਤ ਦੇ ਵਿਚਾਲੇ ਦੋ ਨਿਸ਼ਾਨ ਸਾਹਿਬਾਂ ਦੀ ਸੇਵਾ ਕਰਵਾਈ। ਨਿਸ਼ਾਨ ਸਾਹਿਬ ਦਾ ਰੰਗ ਕੇਸਰੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਨੀਯਤ ਕੀਤਾ

ਸੀ। ਨਿਸ਼ਾਨ ਸਹਿਬ ਦਾ ਥੱਲੇ ਲਾਹ ਕੇ ਚੋਲਾ ਬਦਲਣਾ ਮੁਹੱਲੇ ਅੱਗੇ ਫੜ ਕੇ ਤੁਰਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮੇਂ ਆਰੰਭ ਹੋਇਆ। ਬਾਬਾ ਜਥੇਦਾਰ ਨੈਣਾ ਸਿੰਘ ਅਤੇ ਅਕਾਲੀ ਫੂਲਾ ਸਿੰਘ ਨਿਸ਼ਾਨ ਸਾਹਿਬ ਦਾ ਰੰਗ ਤੇ ਬਸੰਤੀ ਰੱਖਿਆ, ਪਰ ਕਮਰਕੱਸਾ ਨੀਲੇ ਰੰਗ ਦਾ ਕਰ ਦਿੱਤਾ।

ਨਿਸ਼ਾਨ (ਝੰਡੇ) ਜਿਉਂਦੀਆਂ ਜਾਗਦੀਆਂ ਕੌਮਾਂ ਦੀ ਸੁਤੰਤਰਤਾ ਦੇ ਪ੍ਰਤੀਕ ਹਨ। ਜੋ ਕੌਮਾਂ ਆਪਣੇ ਵਜੂਦ ਤੋਂ ਹੀ ਮਰ ਚੁੱਕੀਆਂ ਹੋਣ, ਉਹਨਾਂ ਦੇ ਨਿਸ਼ਾਨ ਕਦੇ ਖੜ੍ਹੇ ਨਹੀਂ ਹੁੰਦੇ। ਨਿਸ਼ਾਨ ਹਮੇਸ਼ਾਂ ਉਨ੍ਹਾਂ ਦੇ ਹੀ ਉੱਚੇ ਝੁਲਦੇ ਹਨ ਜੋ ਸੂਬਰੀਰ ਬਹਾਦਰ ਆਪਣੇ ਬਲ ਦੁਆਰਾ ਸਦਾ ਜੰਗ ਵਿੱਚ ਜੂਝ ਕੇ ਆਪਣੇ ਨਿਸ਼ਾਨ ਨੂੰ ਉੱਚਾ ਚੁੱਕਣਾ ਜਾਣਦੇ ਹਨ। ਸਾਡੇ ਕੇਸਰੀ ਨਿਸ਼ਾਨ ਨੂੰ ਸਤਿਗੁਰਾਂ ਨੇ ਆਪਣੀ, ਆਪਣੇ ਸਾਹਿਬਜ਼ਾਦਿਆਂ ਅਤੇ ਹਜ਼ਾਰਾਂ ਸੂਰਬੀਰ ਯੋਧਿਆਂ ਸਿੱਖਾਂ ਸਿੱਖਾਂ, ਸਿੰਘਾਂ ਦੀ ਸ਼ਹਾਦਤ ਨਾਲ ਉੱਚਾ ਝੁਲਾਇਆ ਹੈ।

੧. ਧਰਤੀ ਤੋਂ ਉੱਚਾ ਨਿਸ਼ਾਨ ਸਾਹਿਬ ਦਾ ਖੜ੍ਹਾ ਦੱਸਦਾ ਹੈ ਕਿ-

*'ਜਬ ਲਗ ਖ਼ਾਲਸਾ ਰਹੇ ਨਿਆਰਾ॥*
***ਤਬ ਲਗ ਤੇਜ ਦੀਓ ਮੈ ਸਾਰਾ॥' (ਸਰਬ ਲੋਹ ਗ੍ਰੰਥ)***
ਭਾਵ ਸੰਸਾਰ ਤੋਂ ਨਿਆਰੇ ਰਹੇ।

੨. ਨਿਸ਼ਾਨ ਸਾਹਿਬ ਦੇ ਸਤੰਭ ਨੂੰ ਕੀਤੇ ਹੋਏ ਬਸੰਤੀ ਰੰਗ ਦਾ ਭਾਵ ਹੈ ਦੁਨੀਆਂ ਵੱਲੋਂ ਮਰ ਕੇ ਇਸ ਦੇ ਪੁਜਾਰੀ ਬਣੀਂਦਾ ਹੈ।

੩. ਨਿਸ਼ਾਨ ਸਾਹਿਬ ਦੇ ਕੱਪੜੇ ਦਾ ਗਾੜ੍ਹਾ ਕੇਸਰੀ ਰੰਗ ਦੱਸਦਾ ਹੈ ਕਿ ਇਹ ਸ਼ਹੀਦਾਂ ਦੀ ਦੇਣ ਹੈ।

੪. ਜਿਸ ਤਰ੍ਹਾਂ ਕੱਪੜੇ ਪਹਿਨਣ ਕਰਕੇ ਠੰਢ ਤੇ ਗਰਮੀ ਤੋਂ ਬਚਾਅ ਹੁੰਦਾ ਹੈ, ਐਸੇ ਹੀ ਜੋ ਇਸ ਨਿਸ਼ਾਨ ਸਾਹਿਬ ਦੀ ਸ਼ਰਨ ਆਉਣਗੇ, ਉਹਨਾਂ ਦਾ ਪਾਪਾਂ ਦਾ ਪਾਲਾ ਤੇ ਈਰਖਾ ਦੀ ਤਪਸ਼ ਮਿਟ ਜਾਵੇਗੀ।

੫. ਨਿਸ਼ਾਨ ਸਾਹਿਬ ਦੇ ਕੱਪੜੇ ਨੂੰ ਦਿੱਤੀਆਂ ਗੰਢਾਂ ਦਾ ਭਾਵ ਹੈ ਕਿ ਇਸ ਨਾਲ ਤਕੜੀ ਕਰਕੇ ਆਪਣੀ ਪ੍ਰੀਤੀ ਰੂਪੀ ਪੀਡੀ ਗੰਢ ਪਾਉ ਤੇ ਅਰਦਾਸ ਕਰੋ ਕਿ ਸਿੱਖੀ ਸਿਦਕ ਕੇਸਾਂ ਸਵਾਸਾਂ ਸੰਗ ਨਿਭ੍ਹੇ।

੬. ਨਿਸ਼ਾਨ ਸਾਹਿਬ ਦੀਆਂ ਚੌਹੀਂ ਪਾਸੀਂ ਧਰਤੀ ਨਾਲ ਲੱਗੀਆਂ ਤਾਰਾਂ ਚੌਹਾਂ ਵਰਨਾਂ ਨੂੰ ਨਿਸ਼ਾਨ ਸਾਹਿਬ ਦੀ ਤਰਫ਼ ਪ੍ਰੇਰ ਕੇ ਕਹਿ ਰਹੀਆਂ ਹਨ ਕਿ ਆਓ!

ਇਥੇ ਖੱਤਰੀ, ਬ੍ਰਾਹਮਣ, ਸੂਦ, ਵੈਸ਼ ਸਭ ਨੂੰ ਸਾਂਝਾ ਉਪਦੇਸ਼ ਮਿਲੇਗਾ ਅਤੇ ਤਾਰਾਂ ਦਾ ਧਰਤੀ ਨਾਲ ਸੰਬੰਧ ਹੋਣਾ ਇਹ ਵੀ ਦੱਸਦਾ ਹੈ ਕਿ ਦੁਨੀਆਂ ਨਾਲ ਸੰਬੰਧ ਵੀ ਰੱਖੋ ਅਤੇ ਆਪਣੇ ਕੇਂਦਰ ਨਾਲ ਵੀ ਜੁੜੇ ਰਹੋ। ਕੇਂਦਰ ਨਾਲੋਂ ਟੁੱਟ ਕੇ ਤਾਂ ਬ੍ਰਿਛ ਨਾਲੋਂ ਟੁੱਟੇ ਪੱਤਰਾਂ ਵੱਤ ਜੂਨਾਂ ਵਿੱਚ ਹੀ ਭਟਕਣਾ ਪੈਂਦਾ ਹੈ।

੭. ਨਿਸ਼ਾਨ ਸਾਹਿਬ ਦਾ ਫਰਰਾ ਹੱਥ ਦਾ ਇਸ਼ਾਰਾ ਕਰਨ ਦੀ ਤਰ੍ਹਾਂ ਝੂਲ ਕੇ ਕਹਿ ਰਿਹਾ ਹੈ ਕਿ ਆਓ ਇਸ ਨਿਸ਼ਾਨ ਸਾਹਿਬ ਦੀ ਸ਼ਰਨ, ਇਥੇ ਨਿਮਾਣਿਆਂ ਨੂੰ ਮਾਣ, ਭੁੱਖਿਆਂ ਨੂੰ ਰੋਟੀ ਮਿਲਦੀ ਹੈ ਤੇ ਦੁਖੀਆਂ ਦੇ ਦੁੱਖ ਦੂਰ ਹੁੰਦੇ ਹਨ।

*'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ*
*ਇਹੁ ਬਿਰਦੁ ਸੁਆਮੀ ਸੰਦਾ॥' (੫੪੪)*

੮. ਫਰਰੇ ਉੱਤੇ ਕ੍ਰਿਪਾਨਾਂ ਅੇਤ ਖੰਡੇ ਦਾ ਨਿਸ਼ਾਨ ਦੱਸਦਾ ਹੈ ਕਿ ਹੰਗਤਾ ਨੂੰ ਖੰਡ ਕੇ ਕਿਰਪਾ ਕਰਨ ਵਿੱਚ ਆਵੋ, ਖੰਡੇ ਦਾ ਅੰਮ੍ਰਿਤ ਛਕੋ ਤੇ ਕੰਨਾਂ ਵਿੱਚ ਕਿਸੇ ਤੋਂ ਮੰਤ੍ਰ ਨਾ ਲਵੋ।

੯. ਫਰਰੇ ਵਿੱਚ 'ਇਕ ਓਅੰਕਾਰ' ਦਾ ਚਿੰਨ੍ਹ ਦੱਸਦਾ ਹੈ ਕਿ ਜੋ ਇੱਕ ਦਾ ਉਪਾਸ਼ਕ ਹੋਵੇ ਉਹੋ ਹੀ ਇਸ ਰਸਤੇ ਦਾ ਰਾਹੀ ਹੋ ਸਕਦਾ ਹੈ।

੧੦. ਨਿਸ਼ਾਨ ਸਾਹਿਬ ਦਾ ਕਮਰਕੱਸਾ ਸਿੱਖਿਆ ਦਿੰਦਾ ਹੈ ਕਿ ਗਊ ਗਰੀਬ ਦੀ ਰੱਖਿਆ ਲਈ ਪਰਉਪਕਾਰ ਵਾਸਤੇ ਹਮੇਸ਼ਾ ਕਮਰਕੱਸਾ ਕੱਸੀ ਰੱਖੋ, ਤਿਆਰ-ਬਰ-ਤਿਆਰ ਰਹੋ।

੧੧. ਨਿਸ਼ਾਨ ਸਾਹਿਬ ਦੀ ਭੌਣੀ ਸਿੱਖਿਆ ਦਿੰਦੀ ਹੈ ਕਿ ਜਿਸ ਤਰ੍ਹਾਂ ਮੇਰੇ ਫਿਰਨ ਨਾਲ ਹੇਠਲੀ ਚੀਜ਼ ਉੱਤੇ ਅੇਤ ਉਤਲੀ ਹੇਠਾਂ ਆ ਜਾਂਦੀ ਹੈ ਇਸੇ ਤਰ੍ਹਾਂ ਤੁਸੀਂ ਵੀ ਸਿਮਰਨ ਦੁਆਾਰ ਮਨ ਨੂੰ ਨੀਵਾਂ ਤੇ ਮੱਤ ਨੂੰ ਉੱਚੀ ਕਰਕੇ ਨੀਵਿਆਂ ਤੋਂ ਉੱਚੇ ਹੋਵੋ।

*'ਆਪਸ ਕਉ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥ (੨੬੬)*

੧੨. ਜਿਸ ਤਰ੍ਹਾਂ ਦੈਂਤਾਂ ਤੋਂ ਰੱਖਿਆ ਲਈ ਸੀਤਾ ਜੀ ਦੇ ਦੁਆਲੇ ਲਛਮਣ ਜੀ ਕੇ ਕਾਰ ਕੱਢੀ ਸੀ, ਇਸੇ ਤਰ੍ਹਾਂ ਨਿਸ਼ਾਨ ਸਾਹਿਬ ਦੇ ਖੰਡੇ ਦੇ ਉਦਾਲੇ ਦਾ ਚੱਕਰ ਕਾਰ ਕੱਢਣ ਦੀ ਸਿੱਖਿਆ ਦਿੰਦਾ ਹੈ ਕਿ ਜੋ ਇਸ ਦੀ ਸ਼ਰਨ ਆਇਆ ਉਸ ਦੀ ਹਰ ਤਰ੍ਹਾਂ ਕਰਕੇ ਰੱਖਿਆ ਹੋਵੇਗੀ।

੧੩. ਜਿਸ ਤਰ੍ਹਾਂ ਖੰਡੇ ਦੀ ਤਿੱਖੀ ਧਾਰ ਉੱਤੇ ਮੱਛਰ ਤੇ ਕੀੜੀ ਨਹੀਂ ਤੁਰ ਸਕਦੇ ਇਸੇ ਤਰ੍ਹਾਂ ਕੀੜੀ ਤੇ ਮੱਛਣ ਜਿਤਨੀ ਤੁੱਛ ਹੰਗਤਾ ਧਾਰਨ ਵਾਲਾ ਵੀ ਮਾਰਗ ਦਾ ਪਾਂਧੀ ਨਹੀਂ ਹੋ ਸਕਦਾ।

੧੪. ਜਿਸ ਤਰ੍ਹਾਂ ਸਮੁੰਦਰੀ ਜਾਂ ਹਵਾਈ ਜਹਾਜ਼ ਅੰਦਰ ਲੱਗੀ ਕੰਪਾਸ (ਸੂਈ) ਦਾ ਮੁੱਖ ਸਦਾ ਧਰੂ ਤਾਰੇ ਦੀ ਤਰਫ ਰਹਿੰਦਾ ਹੈ, ਇਸੇ ਤਰ੍ਹਾਂ ਖੰਡੇ ਦਾ ਉਤਾਂਹ ਨੂੰ ਮੁੱਖ ਇਹ ਸਿੱਖਿਆ ਦਿੰਦਾ ਹੈ ਕਿ ਕੰਪਾਸ ਦੀ ਤਰ੍ਹਾਂ ਇੱਕ ਦੇ ਸਨਮੁੱਖ ਹੀ ਸਦਾ ਬਿਰਤੀ ਜੋੜੋ।

*ਯਥਾ-'ਪਾਂਇ ਗਹੇ ਜਬ ਤੇ ਤੁਮਰੇ,*
*ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥' (ਦਸਮ ੨੫੪)*

੧੫. ਨਿਸ਼ਾਨ ਸਾਹਿਬ ਦਾ ਨਿਵੇਕਲਾ ਹੋ ਕੇ ਅਕਾਸ਼ ਵਿੱਚ ਖੜ੍ਹੇ ਹੋਣਾ ਦੱਸਦ ਹੈ ਕਿ ਦੁਨੀਆਂ ਵਿੱਚ ਰਹਿੰਦੇ ਹੋਏ ਵੀ ਨਿਰਲੇਪ ਰਹੋ।

*'ਜਿਹੁ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥' (੧੧੦੩)*
*'ਦੀਸਹਿ ਸਭ ਮਹਿ ਸਭ ਤੇ ਰਹਤੇ ॥*
*ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥' (੧੯੧)*

੧੬. ਨਿਸ਼ਾਨ ਸਾਹਿਬ ਦਾ ਸਥੂਲ ਸਥੰਭ ਦਾ ਸਾਫ ਸੁਥਰਾ ਸਿੱਧਾ ਹੋਣਾ ਦੱਸਦਾ ਹੈ ਕਿ ਮਨ ਨੂੰ ਇਸੇ ਤਰ੍ਹਾਂ ਨਿਸ਼ਕਪਟ ਤੇ ਸਿੱਧਾ ਕਰਕੇ ਪ੍ਰਮੇਸ਼ਰ ਵਿੱਚ ਜੋੜੋ।

੧੭. ਜਿਸ ਤਰ੍ਹਾਂ ਬੰਦਰਗਾਹਾਂ ਉਤੇ ਰੋਸ਼ਨੀ ਸਮੇਤ ਉੱਚੇ ਮੀਨਾਰ ਬਣਾਏ ਜਾਂਦੇ ਹਨ ਕਿ ਭੁੱਲੇ ਹੋਏ ਜਹਾਜ਼ ਬੰਦਰਗਾਹ 'ਤੇ ਪੁੱਜ ਜਾਣ। ਇਸੇ ਤਰ੍ਹਾਂ ਰੋਸ਼ਨ ਮੀਨਾਰ ਦੀ ਤਰ੍ਹਾਂ ਨਿਸ਼ਾਨ ਸਾਹਿਬ ਦਾ ਉੱਚਾ ਹੋਣਾ ਤੇ ਖੰਡੇ ਦੀ ਰੋਸ਼ਨੀ ਜਾ ਚਮਕਾਰੇ ਮਾਰਨਾ ਦੱਸਦਾ ਹੈ ਕਿ ਕਿਸੇ ਕਬਰ, ਮੜ੍ਹੀ, ਮੱਟ, ਭੂਤ, ਪ੍ਰੇਤ, ਸਖੀ ਸਰਵਰ ਸੁਲਤਾਨ ਨੂੰ ਮੰਨਣ ਵਾਲੇ ਸੰਸਾਰ ਸਮੁੰਦਰ ਵਿੱਚ ਭੁੱਲੇ ਹੋਏ ਕੁਰਾਹੇ ਜਾ ਰਹੇ ਪ੍ਰਾਣੀਆਂ ਨੂੰ ਸੱਚਖੰਡ ਰੂਪ ਬੰਦਰਗਾਹ, ਮੁਕਤੀ ਰੂਪ ਕਿਨਾਰੇ ਵੱਲ ਠੀਕ ਸੇਧ ਦੇਣਾ ਕਰਦਾ ਹੈ।

ਸਿੰਘਾਂ ਨੇ ਕੇਵਲ ਕੇਸਰੀ ਨਿਸ਼ਾਨ ਸਾਹਿਬ ਦੇ ਥੱਲੇ ਹੀ ਇਕੱਤਰ ਹੋਣਾ ਹੈ। ਇਸ ਨੂੰ ਸਦਾ ਚੜ੍ਹਦੀਆਂ ਕਲਾਂ ਵਿੱਚ ਰੱਖਣ ਵਾਸਤੇ ਹਰ ਕੁਰਬਾਨੀ ਕਰਨੀ ਹੈ।

*ਕਬਿਤ ਵਾਹਨ ਸਿੰਗਾਰਾ ਰਹੇਂ ਬਾਜਤੇ ਨਗਾਰੇ ਰਹੇਂ ਦੁਜਿਨ ਡਰਾਰੇ ਰਹੇਂ ਭਾਗੋ ਭੀਮ ਰਾਹੁ ਕੇ। ਸੰਗਤੇਂ ਅਥਾਹ ਰਹੇਂ ਆਵਤੇ ਪ੍ਰਸ਼ਾਦਿ ਰਹੇਂ ਲਾਖੋਂ ਅਹਿਲਾਦ ਰਹੇਂ*

ਦੇਖੀਏ ਉਮਾਹ ਕੇ। ਗਾਦੀਆਂ ਅਟੱਲ ਰਹੇਂ ਚੌਕੀਆਂ ਅਚੱਲ ਰਹੇਂ ਬੁੰਗੇ ਝਲਾਝਲ ਰਹੇਂ ਪੂਰੇ ਉਤਸ਼ਾਹ ਕੇ।

ਲਾਗਤੇ ਦੀਵਾਨ ਰਹੇਂ ਗਾਵਤੇ ਸੁਜਾਨ ਰਹੇਂ ਝੂਲਤੇ ਨਿਸ਼ਾਨ ਰਹੇਂ ਸਾਚੇ ਪਾਤਸ਼ਾਹ ਕੇ।(ਕਵੀ ਸੰਤ ਨਿਹਾਲ ਸੰਘ)

**੨੪. ਅਲੰਕਾਰ ਮੱਸੇ ਰੰਗੜ ਦਾ-**

**ਅੰਤ੍ਰੀਵ ਭਾਵ**-ਮਨੁੱਖਾ ਦੇਹੀ ਸਰੀਰ ਹਰਮੰਦ੍ਰ ਸਾਹਿਬ ਹੈ। ਹੰਕਾਰ-ਮੱਸਾ ਰੰਗੜ ਹੈ, ਰਿਦਾ ਸਰੋਵਰ ਹੈ, ਜੋ ਵਿਸ਼ੇ ਵਾਸ਼ਨਾ ਨਾਲ ਪੂਰਿਆ ਹੋਇਆ ਹੈ। ਕਬੁਧ ਰੂਪ ਵੇਸਵਾ, ਸ਼ਬਦ ਸਪੱਸ਼ਟ ਰੂਪ ਰਸ ਗੰਧ ਗਹਿਣੇ ਪਹਿਰ ਕੇ, ਪਦਾਰਥਾਂ ਦਾ ਨਿਰਣਾ ਰੂਪ ਨਿਰਤਕਾਰੀ ਕਰ ਰਹੀ ਹੈ-ਤਮਾਕੂ-ਤਮਾਂ ਦਾ ਕਰਣਾ-ਮਸਾ ਹੰਕਾਰ ਪੀ ਰਿਹਾ ਹੈ। ਦ੍ਵੈਤਵਾਦੀ ਵਿਸ਼ੇ ਸੁਖ ਮੇਂ ਕੈਦੀ ਲੋਕਾਂ ਦੀ ਸਭਾ ਲੱਗ ਰਹੀ ਹੈ। ਲੋਭ ਰੂਪੀ ਸ਼ਰਾਬ ਪੀ ਕੇ ਪ੍ਰਮਾਦੀ ਹੋਏ ਦ੍ਵੈਤ ਦਰਸ਼ਨ ਰੂਪ ਅਖਾੜਾ ਵਿਸ਼ਈ ਲੋਕ ਦੇਖ ਰਹੇ ਹਨ। ਸ੍ਰੀ ਹਰਿਮੰਦਰ ਮਨੁੱਖਾ ਦੇਹੀ ਦੀ ਬੇਅਦਬੀ ਹੁੰਦੀ ਦੇਖ ਕੇ। ਭਾਈ ਮਤਾਬ ਸਿੰਘ ਧਰਮ ਨੇ ਚੜ੍ਹਾਈ ਕੀਤੀ। ਵੈਰਾਗ ਤੇ ਸਿਦਕ ਆਦਿ ਸਾਥੇ ਲੈ ਕੇ ਪ੍ਰਾਣਾਂ ਰੂਪ ਘੋੜਿਆਂ 'ਤੇ ਸਵਾਰ ਹੋ ਕੇ ਰਾਹ ਵਿੱਚ ਠੀਕਰੀਆਂ ਦੇ ਥੈਲੇ ਭਰੇ, ਮਾਇਆ ਛਲ ਰੂਪ ਹੈ ਭਗਤੀ ਕਰਨ ਦੇ ਯੋਗ ਧਾਰਨਾ ਧਾਰ ਕੇ ਸਤਿ ਸੰਗਤ ਰੂਪੀ ਸ੍ਰੀ ਅੰਮ੍ਰਿਤਸਰ ਵਿੱਚ ਆਏ। ਗੁਰੂ ਜੀ ਸ਼ੁੱਧ ਗਿਆਨ ਦੇ ਖੰਡੇ ਲੈ ਕੇ ਗ੍ਰੀਬੀ ਚੋਲਿਆਂ ਵਿੱਚ ਲੁਕਾ ਕੇ ਜੋ ਲੋਭ ਸ਼ਰਾਬ ਵਿੱਚ (ਮਦ) ਹੰਕਾਰ ਮਸਤੀ ਵਿੱਚ-ਸੁਧ ਮਨ ਨੇ ਗੁਰੂ ਗਿਆਨ ਦੇ ਖੰਡੇ ਨਾਲ (ਮਦ) ਹੰਕਾਰ ਦਾ ਸਿਰ ਵਿਕਾਰਾਂ ਦੇ ਢੇਰ ਤੋਂ ਸਰੀਰ ਸਰੋਵਰ ਨੂੰ ਖਾਲੀ ਕਰਕੇ ਨਾਮ ਦਾ ਜਨ ਭਰ ਦਿੱਤਾ, ਹਰਮੰਦ੍ਰ ਵਿੱਚ ਸ੍ਵੈ ਅਨੁਭਵ ਪ੍ਰਕਾਸ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ ਗਏ ਹਨ।

**੨੫. ਅਲੰਕਾਰ ਚਾਰ ਪ੍ਰਕਾਰ ਦੀਆਂ ਸਤੀਆਂ-**

(੧) ਇੱਕ ਪਤੀ ਬਿਨਾਂ ਹੋਰ ਸਭ ਇਸਤਰੀਆਂ ਹੀ ਸਮਝਣੀਆਂ।(ਯਥਾ) ਏਕਾ ਪੁਰਖ ਸਬਾਈ ਨਾਰਿ॥ (੨) ਦੂਜੀ ਵੱਡਿਆਂ ਨੂੰ ਪਿਤਾ ਰੂਪ ਜਾਨਣਾ ਛੋਟਿਆਂ ਨੂੰ ਪੁੱਤਰ ਰੂਪ ਕਰਕੇ, ਬਰਾਬਰ ਦਿਆਂ ਨੂੰ ਭਾਈ ਰੂਪ ਕਰਕੇ ਜਾਨਣਾ॥ ਅਤੇ ਜੋ ਮਾਤਾ-ਪਿਤਾ ਨੇ ਪਤੀ ਦਿੱਤਾ ਹੈ, ਉਸ ਨੂੰ ਪਤੀ ਪ੍ਰਮੇਸ਼ਰ ਰੂਪ ਕਰਕੇ ਪੂਜਨ ਕਰਨਾ ਜਾਨਣਾ॥ (੩) ਤੀਜੀਆਂ ਜੋ ਤਨ ਕਰਕੇ ਕੁਕਰਮਾਂ ਤੋਂ ਬਚੀਆਂ ਹਨ। ਮਨ ਕਦੇ-ਕਦੇ ਡੋਲ ਜਾਂਦਾ ਹੈ। (੪) ਚੌਥੀਆਂ ਜੋ ਕੁਕਰਮ ਕਰਨਾ ਚਾਹੁੰਦੀਆਂ ਹਨ, ਪ੍ਰੰਤੂ ਕਰ ਨਹੀਂ ਸਕਦੀਆਂ, ਭਾਵ ਇਕਾਂਤ ਟੈਮ ਪ੍ਰਾਪਤ ਨਹੀਂ ਹੁੰਦਾ। (੫) ਪੰਜਵੀਆਂ ਪਤੀ ਦਾ ਮਰਣਾ ਸੁਣ ਕੇ ਹੀ ਪ੍ਰਾਣ ਤਿਆਗ ਦਿੰਦੀਆਂ ਹਨ।(ਬਿਰਹਿ

ਚੋਟ ਮਰੰਨ) ਜਿਸ ਪ੍ਰਕਾਰ ਭਗਤ ਜੈਦੇਵ ਜੀ ਦੀ ਇਸਤਰੀ ਪਦਮਾਵਤੀ ਪੀਪੇ ਰਾਜੇ ਦੀ ਇਸਤਰੀ ਸੀਤਾ ਦੇ ਪਾਸ ਬੈਠੀ ਸੀ-ਸੀਤਾ ਨੇ ਆਪਣੀਆਂ ਭਰਜਾਈਆਂ ਦੀ ਸਿਫਤ ਕੀਤੀ ਕਿ ਮੇਰੇ ਭਾਈ ਮਰ ਗਏ, ਉਹ ਸਤੀਆਂ ਹੋ ਗਈਆਂ। ਬੜੀਆਂ ਚੰਗੀਆਂ ਸਨ। ਪਦਮਾਵਤੀ ਨੇ ਕਿਹਾ ਕਿ ਨਹੀਂ ਅਸਲ ਉਹ ਇਸਤਰੀਆਂ ਸਤੀਆਂ ਹੁੰਦੀਆਂ ਹਨ, ਜੋ ਪਤੀ ਦਾ ਮਰਣਾ ਸੁਣ ਕੇ ਹੀ ਪ੍ਰਾਣ ਤਿਆਗ ਦੇਣ। ਸੀਤਾ ਨੇ ਇਹ ਗੱਲ ਯਾਦ ਰੱਖੀ ਤੇ ਇੱਕ ਪ੍ਰੀਖਿਆ ਲੈਣ ਲਈ ਪੀਪੇ ਰਾਜੇ ਨੂੰ ਕਿਹਾ ਕਿ ਤੂੰ ਇਸ ਭਗਤ ਜੈਦੇਵ ਨੂੰ ਸ਼ਿਕਾਰ ਲਈ ਨਾਲ ਲੈ ਜਾ। ਇਸ ਦੇ ਬਸਤਰ ਕਿਸੇ ਤਰੀਕੇ ਨਾਲ ਲਾਹ ਕੇ ਲਹੂ ਨਾਲ ਲਿਬੇੜ ਕੇ ਇਸਤਰੀ ਨੂੰ ਦਿਖਾਉਣੇ-ਰਾਜੇ ਨੇ ਐਸਾ ਕੀਤਾ-ਇਸ ਨੂੰ ਬਾਹਰ ਲੈ ਜਾ ਕੇ ਇਕ ਜਗ੍ਹਾ ਬੈਠਾ ਦਿੱਤਾ। ਇਸ ਦੇ ਪੁਰਾਣੇ ਵਸਤਰ ਲਾਹ ਕੇ ਨਵੇਂ ਬਸਤਰ ਪਹਿਨਾਏ, ਪਹਿਲਿਆਂ ਨੂੰ ਕਿਸੇ ਜਾਨਵਰ ਦੇ ਲਹੂ ਨਾਲ ਲਿਬੇੜ ਕੇ ਘਰ ਵਿੱਚ ਭਗਤਨੀ ਪਾਸ ਭੇਜ ਦਿੱਤੇ। ਇਹ ਵੇਖਣਸਾਰ ਪ੍ਰਾਣ ਤਿਆਗ ਗਈ।-ਰਾਜੇ ਨੂੰ ਪਤਾ ਲੱਗਾ-ਬੜਾ ਉਦਾਸ ਹੂਆ ਅਖੀਰ ਨੂੰ ਚਿਖਾ ਬਣਾ ਕੇ ਸੜਨ ਲੱਗਾ ਕਿ ਮੇਰੇ ਪਾਸੋਂ ਪਾਪ ਹੂਆ ਹੈ-ਤਾਂ ਭਗਤ ਜੀ ਨੇ ਸਮਝਾਇਆ ਕਿ ਸ਼ੋਕ ਨਾ ਕਰ-ਇੱਕ ਦਿਨ ਤਾਂ ਮਰਨਾ ਹੀ ਹੈ। ਆਖਰ ਰਾਜੇ ਦੇ ਸੜਨ ਦੇ ਹੱਠ ਨੂੰ ਜਾਣ ਕੇ ਭਗਤ ਨੇ ਸਤਿਨਾਮ ਕਹਿ ਕੇ ਮੁੱਖ ਮੈਂ ਪਾਣੀ ਪਾ ਕੇ ਜਿੰਦਾ ਕਰ ਦਿੱਤੀ। ਇਹ ਚਾਰ ਤਰ੍ਹਾਂ ਦੀਆਂ ਪਹਿਲੀਆਂ ਸਤੀਆਂ। ਸ੍ਰੀ ਰਾਮ ਚੰਦਰ ਜੀ ਨੇ ਬਾਲੀ ਦੀ ਇਸਤਰੀ ਪ੍ਰਤੀ ਰਮਾਇਣ ਮੇਂ ਕਥਨ ਕੀਤੀਆਂ ਹਨ। ਜਿਸ ਪ੍ਰਕਾਰ ਧ੍ਰਿਤਰਾਸ਼ਟਰ ਦੀ ਇਸਤਰੀ ਨੇ ਆਪਤਾ ਪਤੀ ਨੇਤ੍ਰਾ ਤੋਂ ਰਹਿਣ ਸੁਣ ਕੇ ਨੇਤ੍ਰਾਂ ਅੱਗੇ ਪੱਟੀ ਬੰਨ੍ਹੀ ਸੀ, ਉਸ ਮੇਂ ਇੰਨੀ ਸ਼ਕਤੀ ਹੋਈ, ਜਿਸ ਵਕਤ ਬਜਰ ਦੀ ਦੇਹ ਕਰਨ ਲਈ ਦੁਰਯੋਧਨ ਅੱਗੋਂ ਲੰਘਿਆ ਤੇ ਬਜਰ ਦੀ ਦੇਹ ਬਣ ਗਈ। ਭਾਵ ਪਤੀਵਰਤਾ ਧਰਮ ਮੇਂ ਇਤਨੀ ਸ਼ਕਤੀ ਹੋ ਜਾਂਦੀ। (ਗੁਰੂ ਨਾਨਕ ਸਹਾਈ ਹੋਵੇ)

**੨੯. ਗਿਆਨ ਸਮੱਗਰੀ ਅਲੰਕਾਰ -**

(ੳ) **ਪ੍ਰਭੂ ਬੇਅੰਤ ਹੈ**-ਕਬੀਰ ਸਾਤ ਸਮੁੰਦਹਿ ਮਸ ਕਰਉ ਕਲਮੁ ਕਰਉ ਬਨਰਾਏ॥ ਬਸਧਾ ਕਾਗਦ ਜਉ ਕਰਉ ਹਰਿ ਜਸੁ ਲਿਖਣ ਨਾ ਜਾਇ॥ ਵਾ॥ ਕਾਗਦ ਦੀਪ ਸਭੈ ਕਰਕੇ ਅਰ ਸਾਤ ਸਮੁੰਦ੍ਰਨ ਕੀ ਮਸ ਕੈਹਉ॥ ਕਾਟਿ ਬਨਾਸਪਤੀ ਸਿਗਰੀ ਲਿਖਬੇ ਹੂਕੇ ਲੇਖਨ ਕਾਜ ਬਨੈ ਹਉ॥ ਸਾਰ ਸੂਤੀ ਬਕਤਾ ਕਰਕੇ ਜੁਗ ਕੋਟ ਗਨੇਸ਼ ਕੇ ਗਾਥ ਲਖੈਹਉ॥ ਕਾਲ ਕ੍ਰਿਪਾਨ ਬਿਨ ਬਿਨਤੀ ਮਹਿ, ਤਉ ਤੁਮ ਕਉ ਪ੍ਰਭ ਨੈਕ

ਰਝੈਹਉ॥ (ਵਾ) ਜੇ ਕਰੇ ਪ੍ਰਤੱਕ ਸੁ ਦੀਪ ਸਰਬ॥ ਲਿਖੇ ਗਨੇਸ਼ ਕਰਕੈ ਸੁ ਗਰਬ॥ ਮਸ ਸਰਬ ਸਿੰਧ, ਲੇਕਨ ਬਨੇਸ। ਨਾਹੀ ਤਦਪਿ ਅੰਤ ਕਹਿ ਸਕਹਿ ਸੇਸ॥ ਜਉ ਕਰੈ ਬੈਨਿ ਬ੍ਰਹਮਾ ਉਚਾਰ॥ ਨਾਹੀ ਤਦਪਿ ਤੇਜ ਪਾਖਤ ਸੋ ਪਾਰ॥ ਮੁਖਿ ਸਹੰਸ ਨਾਮ ਫਣਪਤ ਰਟੰਤ॥ ਨਹੀਂ ਤਦਪਿ ਤਾਸ ਪਾਯਤ ਨ ਅੰਤ॥ ਨਸਿਦਿਨ ਜਪੰਤ ਸਨਕੰ ਸਨਾਤਾ॥ ਨਹੀਂ ਤਦਪਿ ਸੋਭਾ ਨਿਗਤ (ਨਿਰਣਾ ਕਰਕੇ) ਮੁੱਖ ਚਾਰ ਬੇਦ ਕਿੰਨੇ ਬਿਚਾਰ॥ ਤਜ ਗਰਬ ਨੇਤਾ ਨੇਤਹਿ ਉਚਾਰ॥ ਸਿਵ ਸਹੰਸ੍ਰ ਬਰਖ ਲੌ ਜੰਗ ਕੀਨ॥ ਤਾਜਿ ਨੇਹ ਗੇਹ ਬਨ ਬਾਸ ਲੀਨ॥ ਬਹੁ ਕੀਨ ਯੋਗ ਤਹਿ ਬਹੁ ਪ੍ਰਕਾਰ॥ ਨਹੀਂ ਤਦਪਿ ਤਾਸ ਲਹਿ ਸਖਾ ਪਾਰ॥ (ਸ੍ਰੀ ਵਾਹਿਗੁਰੂ ਦਾ)।

(ਅ) **ਚਾਰ ਪ੍ਰਕਾਰ ਦੇ ਕਵੀ**-ਏਕ ਕਵੀ ਹੈ ਭਾਰਜਾ, ਏਤ ਕਵੀ ਹੈ ਪੂਤ, ਏਕ ਕਵੀ ਹੈ ਮਿਤਰਵਤ, ਏਕੋ ਕਵੀ ਅਵਧੂਤ॥ ਪ੍ਰਸ਼ਨ=ਕੌਣ ਕਵੀ ਹੈ ਭਾਰਜਾ ਕੌਣ ਕਵੀ ਹੈ ਪੂਤ, ਕੋਣ ਕਵੀ ਹੈ ਮਿਤ੍ਰ ਵਤ ਕੌਣ ਕਵੀ ਅਵਧੂਤ (ਉੱਤਰ)=ਕਾਵਿ ਚੁਰਾਏ ਭਾਰਜਾ, ਅਰਥ ਚੁਰਾਏ ਪੂਤ॥ ਅਲੰਕਾਰ ਚੁਰਾਏ ਮ੍ਰਿਤਕ ਵਤ, ਸੁਤੇ ਰਚੇ ਅਵਧੂਤ॥

(ੲ) **ਚਾਰ ਤਰ੍ਹਾਂ ਦੀ ਅਕਲ**-ਇਹ ਨਹ ਬੁਧਿ ਬਹੁ ਸਾਸਤ੍ਰ ਪੜ੍ਹੇ। ਇਹ ਨਹਿ ਬੁਧਿ ਬਹੁ ਜੀਤੇ ਗੜ੍ਹੇ॥ ਇਹ ਨਹ ਬੁਧਿ ਬਹੁ ਦਰਬ ਕਮਾਇ॥ ਇਹ ਨਹ ਬੁਧਿ ਬਹੁ ਲੋਕ ਰੀਝਾਇ॥ ਅਕਲੀ ਸਾਹਿਬ ਸੇਵੀਐ॥ ਅਕਲੀ ਪਾਈਐ ਮਾਨ॥ ਅਕਲੀ ਪੜ੍ਹ ਕੈ ਬੂਝੀਐ ਅਕਲੀ ਕੀਚੈ ਦਾਨ॥ ਨਾਨਕ ਆਖੇ ਰਾਹੁ ਏਹੁ ਹੋਰ ਗਲਾਂ ਸੈਤਾਨ॥

(ਸ) **ਸ਼ਬਦ ਹਜਾਰੇ ਦੀਆਂ ਪੰਗਤੀਆਂ ਦਾ ਮਹਾਤਮ**-ਸੁਲਤਾਨੇ ਮੀਆਂ ਕਹੋ, ਜੀਉ ਡਰਤ ਹੈ ਆਪਣਾ, ਇਨਾਨੜੀਏ ਮਾਨੜਾ, ਏਹ ਤਨ ਮਾਇਆ ਸੁਪਨਾ॥ ਮਨ ਲੋਚੇ ਗੁਰ ਦਰਸ ਕੇ ਕਵਣ ਤਰਾਜੂ ਹੋਇ-ਮਨ ਮੰਦਰ ਤਨ ਵਸੇ ਮਹਿ, ਪੇਖ ਰਮਈਆ ਸੋਇ॥ ਸਾਤ ਸਬਦ ਕਾ ਜੋੜ ਕੀਆ ਗੁਰੁ ਹਰਿ ਗੋਬਿੰਦ ਕੇ ਪਾਸ, ਪੰਜ ਗ੍ਰੰਥੀ ਕਾ ਪੁੰਨ ਹੈ ਜੋ ਪੜੈ ਕਹੈ ਗੁਰਦਾਸ॥

(ਹ) **ਬਾਂਸ ਦੇ ਪੰਜ ਔਗੁਣ**-੧. ਉੱਚੇ ਪਣੇ ਦਾ ਮਾਨ। ੨. ਕੁਲ ਧਾਤੀ ਹੈ। ੩. ਪੋਲਾ ਹੈ। ੪. ਸਿਲਕਾਂ ਵਾਲਾ ਹੈ। ੫. ਪੰਜਵਾਂ ਗੰਢਾਂ ਦੇ ਸਹਿਤ ਹੁੰਦਾ ਹੈ। ਅੰਤ੍ਰੀਵ ਭਾਵ-ਉੱਚੀ ਜਾਤੀ ਦਾ ਹੰਕਾਰ, ਆਪਣੀ ਕੁੱਲ ਦਾ ਨਾਸ ਕਰਨ ਵਾਲਾ। ਧਾਰਨਾ ਤੋਂ ਬਿਨਾ ਪੋਲਾਪਣ। ਈਰਖਾ ਸਹਿਤ ਸ਼ਿਲਤਾਂ ਬਰਨਾ ਅਸ਼ਰਮਾ ਦੀਆਂ ਗੰਢਾਂ। ਜੀਵ ਖਾਲੀ ਰਹਿ ਜਾਂਦਾ ਹੈ।

## ੨੭. ਕਲਿਯੁਗ ਦੇ ਲੱਛਣ ਅਲੰਕਾਰ-

ਇੱਕ ਦਿਨ ਸ੍ਰੀ ਕ੍ਰਿਸ਼ਨ ਜੀ ਪਾਸੋਂ ਪੰਜਾਂ ਪਾਡਵਾਂ ਨੇ ਅਰਜਨ, ਜੁਧਿਸਟਰ, ਭੀਮ ਸੈਨ, ਸਹਿਦੇਵ, ਨੁਕਲ ਨੇ ਪੁੱਛਿਆ ਕਿ ਮਹਾਰਾਜ ਜੀ। ਕਲਜੁਗ ਜੋ ਅੱਗੇ ਆਉਣਾ ਹੈ, ਉਹਦੇ ਲੱਛਣ ਕੀ ਹੋਣਗੇ ਤਾਂ ਭਗਵਾਨ ਨੇ ਕਿਹਾ ਕਿ ਜੰਗਲ ਵਿੱਚ ਜਾਇਓ ਪਤਾ ਲੱਗ ਜਾਵੇਗਾ। ਅਗਲੇ ਦਿਨ ਗਏ ਪਤਾ ਨਾ ਲੱਗਾ, ਪਰ ਜੋ ਦੇਖਿਆ ਭਗਵਾਨ ਨੂੰ ਦੱਸ ਰਹੇ ਹਨ। ਪੰਜ ਨਵੇਂ ਹੀ ਕੌਤਕ ਵੇਖੇ ਹਨ। ਇੱਕ ਨੇ ਤਾਂ ਇਹ ਵੇਖਿਆ ਕਿ ਇੱਕ ਹੰਸ ਸੀ ਤਿਸ ਦੇ ਪਰਾਂ ਉੱਤੇ ਚਾਰੇ ਵੇਦ ਲਿਖੇ ਹੋਏ ਸਨ ਤੇ ਢੂੰਢਦਾ ਕਰੰਗ ਸੀ। ਦੂਜੇ ਨੇ ਦੇਖਿਆ ਕਿ ਇੱਕ ਗਊ ਅਪਣੀ ਵੱਛੀ ਨੂੰ ਚੁੰਘ ਰਿਹਾ ਸੀ ਤੇ ਤੀਜੇ ਨੇ ਦੇਖਿਆ ਕਿ ਇੱਕ ਹਾਥੀ ਦੇ ਦੋ ਮੁੱਖ ਹਨ। ਇੱਕ ਨਾਲ ਘਾਹ ਖਾਂਦਾ ਹੈ ਤੇ ਦੂਜੇ ਨਾਲ ਮਾਸ ਖਾਂਦਾ ਹੈ। ਪੰਜਵੇਂ ਨੇ ਵੇਖਿਾ ਕਿ ਬੜਾ ਭਾਰੀ ਪੱਥਰ ਰੁੜ੍ਹਿਆ ਆਉਂਦਾ ਹੈ। ਬ੍ਰਿਛਾਂ ਤਾਈਂ ਭੰਨ ਰਿਹਾ ਹੈ ਉਹ ਇੱਕ ਕੱਖ ਦੇ ਆਸਰੇ ਠਹਿਰ ਗਿਆ। ਕ੍ਰਿਸ਼ਨ ਭਗਵਾਨ ਨੇ ਕਿਹਾ ਕਿ ਇਹ ਕਲਯੁਗ ਦੀਆਂ ਨਿਸ਼ਾਨੀਆਂ ਹਨ। ਤੁਹਾਨੂੰ ਦਿਖਾਈਆਂ ਹਨ। ਹੰਸਾ ਦੀ ਨਿਆਈਂ ਵਿਦਵਾਨ ਲੋਕਾਂ ਦੇ ਚਾਰੇ ਵੇਦ ਹੀ ਕੰਠ ਹੋਣਗੇ ਤੇ ਪਰਾਏ ਘਰਾਂ ਨੂੰ ਤੱਕਣ ਰੂਪੀ ਕੁਰੰਗ ਢੂੰਡਣਗੇ। ਗਊਆਂ ਦੀ ਤਰ੍ਹਾਂ ਮਾਤਾ-ਪਿਤਾ ਬਛੀਆਂ ਦੀ ਤਰ੍ਹਾਂ ਪੈਸੇ ਲੈਣ ਰੂਪ ਹੀ ਚੁੰਡਣਗੇ। ਖੂਹ ਦੀ ਤਰ੍ਹਾਂ ਆਪਣੇ ਸਕੇ ਭਰਾਵਾਂ ਨੂੰ ਛੱਡ ਕੇ ਤੀਜਿਆਂ ਨਾਲ ਮੁਹੱਬਤ ਕਰਿਆ ਕਰਨਗੇ। ਹਾਥੀ ਦੀ ਤਰ੍ਹਾਂ ਰਾਜ ਦੇ ਲੋਕ ਹੋਣਗੇ ਤੇ ਮਾਮਲੇ ਰੂਪ ਤਾਂ ਘਾਹ ਖਾਣਗੇ ਜੋ ਐਵੇਂ ਹੀ ਕਿਸੇ ਦੇ ਘਰ ਨੂੰ ਜ਼ਬਤ ਕਰਨਗੇ। ਇਹ ਮਾਸ ਖਾਣਗੇ। (ਵਾ) ਚੋਰਾਂ ਦੇ ਪਾਸੋਂ ਧਨ ਲੈਣਗੇ ਕਿ ਇਹ ਘਾਹ ਹੈ ਤੇ ਜੋ ਜਿਸ ਦੀ ਚੋਰੀ ਹੋ ਗਈ ਹੋਵੇਗੀ, ਤਿਸ ਦਾ ਧਨ ਲੈਣਗੇ। ਇਹ ਮਾਸ ਦੀ ਤਰ੍ਹਾਂ ਖਾਣਗੇ। ਪੱਥਰ ਦੀ ਤਰ੍ਹਾਂ ਪਾਪ ਹੋਣਗੇ। ਇਹ ਦੁਨਿਆਵੀ ਜਪ ਤਪਾਂ ਰੂਪ ਬ੍ਰਿਛਾਂ ਨੂੰ ਤੋੜਦਾ ਹੋਇਆ ਆ ਰਿਹਾ ਹੈ। ਧਰਮ ਰੂਪ ਖੱਬਲ ਦੀ ਤਰ੍ਹਾਂ ਤਿੜ ਨਾਲ ਅਟਕ ਗਿਆ ਹੈ।

## ੨੮. ਤੋਤੇ ਦਾ ਅਲੰਕਾਰ-

ਜਿਉ ਨਲਨੀ ਭ੍ਰਮਿ ਸੂਆ॥' (੬੫੪)

ਤੋਤੇ ਨੂੰ ਪਕੜਨ ਵਾਸਤੇ ਸ਼ਿਕਾਰੀ ਦੋ ਕਿੱਲੇ ਗੱਡ ਕੇ ਉਸ ਦੇ ਵਿੱਚ ਤੱਕਲਾ, ਵਿੱਚ ਨੜਾ ਪਾ ਦਿੰਦੇ ਹਨ। ਇੱਕ ਬੱਠਲ ਪਾਣੀ ਦਾ ਭਰ ਕੇ ਰੱਖ ਦਿੰਦੇ ਹਨ, ਨਾਲ ਅਨਾਰ ਰੱਖ ਦਿੰਦੇ ਹਨ। ਤੋਤਾ ਅਨਾਰ ਖਾਣ ਦਾ ਬੜਾ ਪਰੇਮੀ ਹੁੰਦਾ ਹੈ। ਉਸ ਨੂੰ ਖਾਣ ਵਾਸਤੇ ਜਦੋਂ ਨੇੜੇ ਦੇ ਉਪਰ ਆ ਕੇ ਬੈਠਦਾ ਹੈ, ਉਹ ਨੜਾ ਝੱਟ

ਘੁੰਮ (ਫਿਰ) ਜਾਂਦਾ ਹੈ। ਤੋਤਾ ਆਪਣੇ ਪਹੁੰਚੇ ਘੁੱਟ ਕੇ ਨੜੇ ਨਾਲ ਪਾ ਲੈਂਦਾ ਹੈ ਤਾਂ ਕਿ ਡੁੱਬ ਨਾ ਜਾਵਾਂ। ਉਸ ਦੀਆਂ ਅੱਖਾਂ ਪਾਣੀ ਨੇੜੇ ਜਾ ਲੱਗਦੀਆਂ ਹਨ। ਉਸ ਨੂੰ ਉਹ ਬੱਠਲ ਦਾ ਪਾਣੀ ਸਮੁੰਦਰ ਤਰ੍ਹਾਂ ਲੱਗਦਾ ਹੈ। ਸ਼ਿਕਾਰੀ ਉਪਰੋਂ ਆ ਕੇ ਪਕੜ ਕੇ ਖਿਚ ਕੇ ਪੌਂਹਚੇ ਛੁਡਾਉਂਦਾ ਹੈ ਤੇ ਪਿੰਜਰੇ ਵਿੱਚ ਪਾ ਲੈਂਦਾ ਹੈ। **ਅੰਤ੍ਰੀਵ** ਭਾਵ-ਏਸੇ ਪ੍ਰਕਾਰ ਜੀਵ ਰੂਪੀ ਤੋਤਾ ਹੈ (ਰਾਗ) ਕਿਸੇ ਨਾਲ ਅਕਾਰਣ ਪ੍ਰੇਮ ਤੇ (ਦ੍ਵੈਖ) ਕਿਸੇ ਨਾਲ ਵੈਰ, ਇਹ ਦੋ ਕਿੱਲੇ ਹਨ। ਮੋਹ ਰੂਪੀ ਤੱਕਲਾ ਹੈ। ਵਾਸ਼ਨਾ ਰੂਪੀ ਨੜਾ ਹੈ, ਗ੍ਰਿਸਤ ਰੂਪੀ ਬੱਠਲ ਹੈ। ਵਿੱਚ ਪਦਾਰਥ ਰੂਪੀ ਪਾਣੀ ਹੈ। ਇਸਤਰੀ ਦਾ ਸੁੰਦਰ ਮੁਖ ਅਥਵਾ ਵਿਸ਼ੇ ਸੁੱਕ ਰੂਪ ਅਨਾਰ ਹੈ। ਜੀਵ ਰੂਪੀ ਤੋਤਾ ਬਿਧ ਨਿਖੇਧ ਕਰਨ ਰੂਪ ਖੰਭਾਂ ਵਾਲਾ ਹੈ। ਸੰਕਲਪ ਵਿਕਲਪ ਰੂਪ ਇਸ ਦੇ ਪੈਰ ਹਨ। ਵਿਸ਼ੇ ਸੁਖ ਰੂਪ ਅਨਾਰ ਨੂੰ ਖਾਣ ਵਾਸਤੇ ਵਾਸ਼ਨਾ ਰੂਪ ਨੜੇ ਤੇ ਬੈਠਦਾ ਹੈ। ਵਾਸ਼ਨਾ ਮੁੜ-ਮੁੜ ਕੇ ਬਦਲਦੀ ਜਾ ਰਹੀ ਹੈ। ਇਹ ਨੜੇ ਦਾ ਫਿਰਨਾ ਹੈ। ਪਦਾਰਥ ਰੂਪੀ ਪਾਣੀ ਨਾਲ ਨੇਤ੍ਰ ਲੱਗ ਜਾਂਦੇ ਹਨ। ਆਪਣੇ ਸੰਕਪਾਂ ਰੂਪੀ ਪੌਂਹਚੇ ਇਹ ਛੱਡਦਾ ਨਹੀਂ।

***'ਕਬੀਰ ਹੰਸੁ ਉਡਿਓ ਤਨ ਗਾਡਿਓ ਸੋਝਾਈ ਸੈਨਾਹ॥***
***'ਅਜਹੁ ਸੋ ਜੀਓ ਨ ਛੋਡਈ ਰੰਕਾਈ ਨੈਨਾਹ॥' (੧੩੭੦)***

ਜਦੋਂ ਜੀਵ ਆਤਮਾ ਰੂਪ ਹੰਸ ਸਰੀਰ ਵਿੱਚੋਂ ਉਡਾਰੀ ਮਾਰਦਾ ਹੈ, ਪ੍ਰਲੋਕ ਨੂੰ ਜਾਣ ਵਾਸਤੇ, ਤਾਂ ਮਗਰੋਂ ਸਰੀਰ ਨੂੰ ਧਰਤੀ ਵਿੱਚ ਗੱਡਣਾ ਜਾਂ ਸਾੜਨ ਦੀ ਤਿਆਰੀ ਕਰਨ ਤੱਕ ਵੀ ਸੈਨਤਾਂ ਨਾਲ ਸੰਬੰਧੀਆਂ ਨੂੰ ਘਰ ਦੇ ਕੰਮਾਂ ਦੀ ਸੋਝੀ ਦੇਂਦਾ ਹੈ। ਭਾਵ ਸਮਝਾਉਂਦਾ ਹੈ। ਇਹ ਜੀਵ ਅਜੇ ਤੱਕ ਵੀ ਨੇਤ੍ਰਾਂ ਦੀ ਕੰਗਾਲੀ ਨਹੀਂ ਛੱਡਦਾ, ਭਾਵ ਮੋਹ ਨਹੀਂ ਛੱਡਦਾ। ਕਾਲ ਰੂਪੀ ਸ਼ਿਕਾਰੀ ਜੀਵ ਰੂਪੀ ਤੋਤੇ ਨੂੰ ਚੁਰਾਸੀ ਲੱਖ ਜੂਨ ਰੂਪ ਪਿੰਜਰੇ ਵਿੱਚ ਪਾ ਦਿੰਦਾ ਹੈ।

### ੨੯. ਅਲੰਕਾਰ ਮੁਕਤਸਰ ਦਾ-

ਅੰਤ੍ਰੀਵ ਭਾਵ-ਸਰੀਰ ਰੂਪੀ ਮੁਕਤਸਰ, ਅੰਤਹਕਰਣ ਰੂਪ ਖਿਦਰਾਣੇ ਦੀ ਢਾਬ, ਆਸਰੀ ਸੰਪਦਾ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਤੁਰਕਾਂ ਦੀ ਫ਼ੌਜਇਸ ਦਾ ਜਰਨੈਲ ਅਗਿਆਨ ਰੂਪ ਵਜੀਦਾ ਹੈ, ਮੰਦੇ ਸੰਕਲਪਾਂ ਵਿਕਲਪਾਂ ਰੂਪੀ ਘੋੜਿਆਂ ਤੇ ਚੜ੍ਹੇ ਹਨ। ਖਾਣ-ਪੀਣ ਭੋਗਣ ਦਾ ਸਵਾਦ, ਇਹ ਸੰਜੋਆ ਅਤੇ ਮਮਤਾ ਦੇ ਟੋਪ ਪਹਿਨੇ ਹੋਏ ਹਨ। ਕਬੁੱਧੀ ਰੂਪੀ ਕਾਮਨਾ ਤੇ ਤ੍ਰਿਸ਼ਨਾਂ ਦੇ ਤੀਰ ਇਨ੍ਹਾਂ ਕੋਲ ਹਨ।

*ਜਥਾ-'ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨਾ ਜਾਈ॥ (੧੧੬੧)*

ਦੂਜੇ ਪਾਸੇ ਬਿਬੇਕ ਰੂਪੀ ਭਾਈ ਮਹਾਂ ਸਿੰਘ ਜੀ ਹੈ। ਸੁਮੱਤੀ ਵਾ ਆਤਮ ਵਿਸ਼ੈਣੀ ਬੁੱਧ ਮਾਤਾ ਭਾਗ ਕੌਰ ਨਾਲ ੪੦ ਮੁਕਤੇ ਇਹ ਹਨ। ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ, ਪੰਜੇ ਸ਼ਬਦ ਸਪਰਸਾਦਿ ਤੋਂ ਪੰਜ ਕਾਮਾਦਿਕਾਂ ਦਾ ਦਮਨ ਕਰਨਾ (ਵੱਸ ਕਰਨਾ) ਇਹ ੨੦ ਹਨ। ਪੰਜ ਬਾਹਰਲੀ ਪ੍ਰਾਣ-ਪਾਨ, ਅਪਾਨ, ਸਮਾਨ, ਵਿਗਿਆਨ ਤੇ ਉਦਿਆਨ, ਪੰਜ ਪ੍ਰਕਾਰ ਦੀ ਸਰੀਰ ਅੰਦਰਲੀ ਪੌਣ ਤ੍ਰਿਕਲ ਧਣੱਜੈ ਆਦਿਕ ਇਹਨਾਂ ਦਾ ਰੋਕਣਾ ਪੰਜਾਂ ਤੱਤਾਂ ਦਾ ਧਾਰਨਾ-ਧਰਤੀ ਚੋਂ ਖਿਮਾ, ਅਕਾਸ਼ ਵਿੱਚੋਂ ਨਿਰਖੋਭਤਾ, ਪੌਣ ਚੋਂ ਨਿਰਲੇਪਤਾ, ਜਲ ਵਿੱਚੋਂ ਨਿਰਮਲਤਾ, ਅਗਨੀ ਵਿੱਚੋਂ ਪ੍ਰਕਾਸ਼ ਤੇ ਪੰਜ ਸੱਤ ਸੰਤੋਖ ਆਦਿ ਗ੍ਰਹਿਣ ਕਰਨਾ ਇਹ ੨੦ ਹਨ, ਸਾਰੇ ਚਾਲੀ ਹਨ। ਇਹਨਾਂ ਦੀਆਂ ਅਸਵਾਰੀਆਂ ਦੇ ਸ਼ਸ਼ਤਰ ਬਸਤਰ ਇਸ ਪ੍ਰਕਾਰ ਹਨ:

*ਅਥਵਾ-'ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰਤਨ ਨਿੰਮ੍ਰਤਾਹ॥*
*ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ॥*
*ਅਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ॥*
*ਬਿਚਰਤੇ ਨਿਰਭਯੰ ਸਤ੍ਰ ਸੈਨਾ ਧਾਯੰਤੇ ਗੋਪਾਲ ਕੀਰਤਨਹ॥*
*ਜਿਤਤੇ ਬਿਸ੍ਵ ਸੰਸਾਰਹ ਨਾਨਕ ਵੰਸ ਪੰਚ ਤਸਕਰਹ॥' (੧੩੫੯)*

**ਸੈਨਾ ਸਾਧ ਸਮੂਹ ਸੂਰ ਅਜਿੰਤੰ**-ਉਨ੍ਹਾਂ ਸਾਧਾਂ, ਸੰਤਾਂ ਚਾਲੀ ਮੁਕਤਿਆਂ ਦੇ ਪਾਸ ਜਿਹੜੇ ਸਾਧਨ ਕਰਨ ਵਾਲੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਇਹ ਸਾਧਨ ਹਨ, ਇਹ ਸਾਰੀ ਦੈਵੀ ਸੰਪਦਾ ਦੀ ਪੈਦਲ ਸੈਨਾ ਹੈ। ਇਹ ਜਿਹੜੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਸਾਧਨ ਹਨ, ਇਹ ਸਾਧਾਂ ਦੀ ਸੈਨਾ ਹੈ। ਸਮੂਹ ਜਿਹੜੇ ਸਾਧੂ ਹਨ, ਇਹ ਪੈਦਲ ਫੌਜ ਬਣੀ ਹੋਈ ਹੈ, ਜੋ ਸੇਵਾ ਕਰਦੇ ਹਨ ਧਾਰਨ ਕਰਦੇ ਹਨ, ਨਿਸ਼ਕਾਮ ਹੋ ਕੇ ਟਹਿਲ ਕਰਦੇ ਹਨ।

**ਸੂਰ ਅਜਿਤੰ**-ਅਤੇ (ਸੂਰ) ਅਜਿੱਤ ਸੂਰਮੇ ਹਨ, ਉਨ੍ਹਾਂ ਨੂੰ ਕੋਈ ਜਿੱਤ ਨਹੀਂ ਸਕਦਾ। ਕਾਮ, ਕ੍ਰੋਧ ਜਿਹੜੇ ਸੂਰਮੇ ਅਜਿੱਤ ਹਨ, ਉਨ੍ਹਾਂ ਨੂੰ ਜਿੱਤ ਲਿਆ ਹੈ।

ਸੰਨਾਹੰ ਤਨਿ ਨਿੰਮ੍ਰਤਾਹ॥-ਜਿਹੜੀ ਨਿੰਮ੍ਰਤਾ ਰੱਖਦੇ ਹਨ ਇਹ ਸੰਜੋਅ ਪਹਿਨੀ ਹੋਈ ਹੈ ਸਰੀਰ ਤੇ ਸਰੀਰ ਕਰਕੇ ਕਿਸੇ ਨੂੰ ਦੁੱਖ ਨਹੀਂ ਦਿੰਦੇ। ਬਾਣੀ ਕਰਕੇ ਕਿਸੇ ਨੂੰ

ਬੁਰਾ ਨਹੀਂ ਚਿਤਵਦੇ, ਨਾ ਹੀ ਮਨ ਕਰਕੇ ਬੁਰਾ ਚਿਤਵਦੇ ਹਨ। ਸਰੀਰ ਨਰਮਾਈ 'ਚ ਰੱਖਦੇ ਹਨ, ਚਿੱਤ ਕੋਮਲ ਰੱਖਦੇ ਹਨ। ਕਿਸੇ ਦੇ ਸਿਰ ਨਹੀਂ ਹੁੰਦੇ। ਆਪ ਨੀਵੇਂ ਬਣ ਕੇ ਦਿਨ ਕੱਟ ਲੈਂਦੇ ਹਨ। ਇਹ ਨਿਮ੍ਰਤਾ ਰੂਪੀ ਸੰਜੋਅ ਉਨ੍ਹਾਂ ਨੇ ਪਹਿਨੀ ਹੋਈ ਹੈ।

**ਆਵਧਹ ਗੁਣ ਗੋਬਿੰਦ ਰਮਣੰ**–ਜੋ ਗੋਬਿੰਦ ਦੇ ਗੁਣਾਂ ਦਾ ਉਚਾਰਨ ਕਰਨਾ ਇਹ ਸ਼ਸਤਰ ਪਕੜੇ ਹੋਏ ਹਨ। ਭਗਤੀ ਰੂਪ ਤੇਗਾ ਹੈ। ਬ੍ਰਹਮ ਗਿਆਨ ਰੂਪ ਉਹਨਾਂ ਦੇ ਪਾਸ ਖੰਡਾ ਹੈ। ਜਿਹੜੀ ਸੁਰਤ ਪਮੇਸ਼ਰ ਵਿੱਚ ਜੋੜਨੀ ਹੈ, ਬ੍ਰਹਮਾਕਾਰ ਬਿਰਤੀ ਕਰਕੇ ਇਹ ਤੋਪ ਹੈ। ਉਹਨਾਂ ਦੇ ਪਾਸ ਗਿਆਨ ਦਾ ਗੋਲਾ ਹੈ, ਧਰਮ ਦਾ ਧਨੁੱਖ ਹੈ, ਪਰੇਮ ਦੇ ਤੀਰ ਹਨ। ਇਸ ਪ੍ਰਕਾਰ ਸ਼ਸ਼ਤਰਧਾਰੀ ਸੂਰਮੇ ਹਨ।

**ਓਹ ਗੁਰ ਸ਼ਬਦ ਕਰ ਚਰਮਣਹ ॥**–ਜਿਹੜੀ ਗੁਰੂ ਸਾਹਿਬ ਦੇ ਸ਼ਬਦ ਦੀ ਓਟ ਗ੍ਰਹਿਣ ਕਰਨੀ ਹੈ ਇਹ (ਚਰਮ) ਗੈਂਡੇ ਦੇ ਚੰਮ ਦੀ ਢਾਲ ਲੋਕਾਂ ਨੇ ਬਹੁਤ ਪੱਕੀ ਮੰਨੀ ਸੀ, ਇਹ ਢਾਲ ਹੈ। ਉਸ ਨੂੰ ਦੁਨੀਆਂ ਦੀਆਂ ਤਰਕਾਂ ਰੂਪੀ ਤਲਵਾਰਾਂ ਨਹੀਂ ਵਿੰਨ੍ਹ ਸਕਦੀਆਂ। ਗੁਰੂ ਸਾਹਿਬ ਦੇ ਸ਼ਬਦ ਦੀ ਜਿਹੜੀ ਓਟ ਹੈ, ਉਸ ਨੂੰ ਕਿਸੇ ਦੀ ਤਰਕ ਨਹੀਂ ਤੋੜ ਸਕਦੀ। ਬਾਕੀ ਦੇ ਲੋਕਾਂ ਨੂੰ ਦਲੀਲਾਂ ਦੇ ਕੇ ਦੁਨੀਆਂ ਦੇ ਲੋਕ ਗੇਰ ਦਿੰਦੇ ਹਨ। ਜਿਸ ਦੇ ਅੰਦਰ ਸ਼ਬਦ ਵੱਸਦਾ ਹੈ, ਉਸ ਦੇ ਅੰਦਰ ਤਰਕ ਕਿਸੇ ਦੀ ਕੀ ਕਰ ਸਕੇਗੀ? ਉਹ ਅਚੱਲ ਹੈ।

**ਆਰੂੜਤੇ ਅਸ੍ਵ ਰਥ ਨਾਗਹ**–ਘੋੜਿਆਂ ਦੇ ਰੱਥਾਂ 'ਤੇ ਵੀ (ਨਾਗਹ) ਹਾਥੀਆਂ 'ਤੇ ਵੀ ਚੜ੍ਹਦੇ ਹਨ। ਇਹ ਬਾਹਰਲੀ ਸੈਨਾ ਹੈ। ਏਸੇ ਪ੍ਰਕਾਰ (ਆਰੂੜਤੇ) ਸੋ ਸਰਵਣ ਕਰਦੇ ਹਨ, ਉਹ ਘੋੜਿਆਂ 'ਤੇ ਅਸਵਾਰ ਹਨ ਅਤੇ ਜਿਹੜੇ ਮੰਨਣ ਕਰਦੇ ਹਨ ਉਹ ਰੱਥਾਂ ਥੇ ਜੰਗੀ ਮੋਟਰਾਂ ਉੱਤੇ ਅਸਵਾਰ ਹਨ। ਜਿਹੜੇ ਨਿਧਿਆਸਣ ਕਰਦੇ ਹਨ, ਉਹ (ਨਾਗਹ) ਹਾਥੀਆਂ 'ਤੇ ਅਸਵਾਰ ਫੌਜ ਹੈ।

**ਬੁਝੰਡੇ ਪ੍ਰਭ ਮਾਰਗਹ ॥**–(ਬੁਝੰਤੇ) ਅਤੇ ਰਸਤੇ ਕਿਹੜੇ ਤੁਰਦੇ ਹਨ? ਫੌਜੀ ਜਿਵੇਂ ਮਾਰਚ ਕਰਦੇ ਜੰਗ ਵਾਸਤੇ ਜਾਂਦੇ ਹੋਣ। ਪ੍ਰਭੂ ਦੇ ਮਾਰਗ ਨੂੰ ਜਿਹੜਾ ਬੂਝਣਾ ਹੈ, ਜਗਿਆਸੂਆਂ ਦਾ ਇਹ ਰਸਤਾ ਹੈ, ਇਸ ਰਸਤੇ ਚੱਲਦੇ ਹਨ।

**ਬਿਚਰਤੇ ਨਿਰਭਯੰ ਸਤ੍ਰ** ਸੈਨਾ–(ਸਤ੍ਰਾ) ਅਗਿਆਨ ਦੁਸ਼ਮਨ ਦੀ ਜੋ ਫੌਜ ਹੈ ਕਾਮ, ਕ੍ਰੋਧ, ਲੋਭ, ਮੋਹ ਹੰਕਾਰਆਦਿਕ ਪ੍ਰਵਿਰਤੀ ਤੋਂ ਪੈਦਾ ਹੋਈ। ਗੁਰਮੁਖ ਉਨ੍ਹਾਂ ਤੋਂ ਨਿਰਭਉ ਹੋ ਕੇ ਵਿਚਰ ਰਹੇ ਹਨ। ਉਨ੍ਹਾਂ ਦੇ ਅੰਦਰ ਕਿਸੇ ਪ੍ਰਕਾਰ ਦਾ ਕਾਮ ਦਾ

ਅਸਰ ਨਹੀਂ ਹੁੰਦਾ, ਮੋਹ ਦਾ ਅਸਰ ਨਹੀਂ ਹੁੰਦਾ। ਸਦਾ ਨਿਰਭਉ ਇਕ ਰਸ (ਸਹਿਜ ਦੀ) ਅਵਸਥਾ ਵਿੱਚ ਵਿਚਰਦੇ ਹਨ।

**ਧਾਯੰਤੇ ਗੋਪਾਲ ਕੀਰਤਨਹ ॥**–ਜਦੋਂ ਔਖੀ ਥਾਂ ਹੋਵੇ, ਉਥੇ ਸੂਰਮਿਆਂ ਨੂੰ ਇਕੱਠਿਆਂ ਧਾਵਾ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਜਿਹੜਾ ਗੁਰਬਾਣੀ ਦਾ ਹੱਲੇ ਦਾ ਕੀਰਤਨ ਕਰਨਾ, ਇਕੱਠਿਆਂ ਧਾਵਾ ਬੋਲਣਾ ਹੈ, ਸਾਰਿਆਂ ਨੇ ਰਲ ਕੇ ਉਚਾਰਨ ਕਰਨਾ, ਕੋਈ ਜ਼ੁਬਾਨ ਖਾਲੀ ਨਾ ਰਹੇ। ਜਿਸ ਪ੍ਰਕਾਰ ਜਿੱਥੇ ਬੰਦੂਕ ਦਾ ਖੜਕਾ ਹੋਵੇ, ਉਥੋਂ ਬ੍ਰਿਛ ਤੋਂ ਜਾਨਵਰ ਉੱਡ ਜਾਂਦੇ ਹਨ। ਜਾਨਵਰਾਂ ਦੀ ਨਿਆਈਂ। ਜਿਹੜਾ (ਗੋਪਾਲ) ਅਕਾਲ ਪੁਰਖ ਦਾ ਕੀਰਤਨ ਕਰਨਾ ਹੈ, ਇਹ ਧਾਵਾ ਬੋਲ ਕੇ ਇਕੱਠੇ ਹੱਲੇ ਦੇ ਨਾਲ ਸ਼ਬਦ ਉਚਾਰਨ ਕਰਨਾ ਹੈ। ਇਸ ਧਾਵੇ ਦੇ ਨਾਲ–

**ਜਿਤਤੇ ਬਿਸੂ ਸੰਸਾਰਹ**–ਇਹ (ਬਿਸੂ) ਸਾਰੇ ਸੰਸਾਰ ਨੂੰ ਮਹਾਤਮਾ ਜਨ ਗੁਰਸਿੱਖ ਜਿੱਤ ਲੈਂਦੇ–'ਮਨਿ ਜੀਤੈ ਜਗੁ ਜੀਤੁ ॥' (੬) ਸਾਰੀ ਦੁਨੀਆਂ ਨੂੰ ਫਤਿਹ ਕਰ ਲੈਂਦੇ ਹਨ ਉਹ।

ਨਾਨਕ ਵਸੰ, ਕਰੋਤਿ ਪੰਚ ਤਸਰਕਹ ॥–ਇਹ ਜਿਹੜੇ ਪੰਜ ਸਾਰੇ ਸੰਸਾਰ ਨੂੰ ਜਿੱਤਣ ਵਾਲੇ, ਆਸਰੀ ਸੰਪਦਾ ਵਾਲੇ ਕਾਮ, ਕ੍ਰੋਧ, ਮੋਹ, ਮੋਹ ਅਤੇ ਹੰਕਾਰ ਹਨ, ਉਹਨਾਂ ਨੇ ਵੱਸ ਕਰ ਲਏ। ਏਸ ਕਰਕੇ ਕੁੱਲ ਸੰਸਾਰ 'ਤੇ ਉਹਨਾਂ ਨੇ ਫਤਿਹ ਪਾ ਲਈ ਹੈ, ਮਨ ਦੇ ਜਿੱਤਣੇ ਕਰਕੇ ਉਹ ਜਿੱਤ ਗਏ ਹਨ। ਦੇਹ ਅਧਿਆਸ ਦੇਹ ਅਭਿਮਾਨ ਵਾ ਪੁਰਜਾ ਪੁਰਜਾ ਹੋ ਕੇ ਜੀਵਨ ਭਾਵ ਤੋਂ ਮਰਨਾ ਹੈ।

***'ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥***
***ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥' (੧੩੬੫)***
***ਕਬੀਰ ਜਿਸ ਮਰਨੈ ਤੇ ਜਗ ਡਰੈ ਮੇਰੇ ਮਨ ਆਨੰਦੁ ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥ (੧੩੬੫)***
***'ਸਹਿਜੇ ਮਰੈ ਅਮਰ ਹੋਇ ਸੋਈ ॥' (੩੨੭)***

ਸਾਖੀ ਚੇਤਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਜੋ ਬ੍ਰਿਤੀ ਪਹਿਲਾਂ ਸੰਸਾਰਾਕਾਰ ਸੀ, ਇਹ ਬੇਦਾਵਾ ਸੀ। ਜਦੋਂ ਸੰਸਾਰ ਵੱਲੋਂ ਤੋੜੀ ਇਹ ਬੇਦਾਵਾ ਪਾੜਿਆ।

***'ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥'(੬੯੮)***
***ਜਦੋਂ ਬਿਰਤੀ ਬ੍ਰਹਮਾਕਾਰ ਕਰ ਲਈ ਇਹ ਟੁੱਟੀ ਗੰਢੀ ਗਈ ਹੈ।***
***'ਟੂਟੀ ਗਾਢਨਹਾਰ ਗੋਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ ॥' (੨੮੨)***

*'ਤੂਟੀ ਤੁਮਗੀ ਜੋਗੀ॥' (੧੨੧੭)*

*'ਮੁ ਲਾਨ ਸਿਉ ਪ੍ਰੀਤ ਬਨੀ॥ ਰਹਾਉ॥*

*ਤੋਰੀ ਨ ਤੂਟੈ ਛੋਰੀ ਨ ਛੂਟੇ ਐਸੀ ਮਾਧੋ ਖਿੰਚ ਤਨੀ॥' (੮੨੭)*

*'ਚਤੱਰ ਦਿਸ਼ਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥*

*ਕ੍ਰਿਪਾ ਕਟਾਖ ਅਵਲੋਕਨੁ ਕੀਨੋ ਦਾਸ ਕਾ ਦੂਖ ਬਿਦਾਰਿਓ॥੧॥*

*ਹਰ ਜਨ ਰਾਖੇ ਗੁਰ ਗੋਬਿੰਦ॥ ਕੰਠਿ ਲਾਇ ਅਵਗੁਣ ਸਭਿ ਮੇਟੇ*

*ਦਇਆਲ ਪੁਰਖ ਬਖਸੰਦ॥' (੬੮੧)*

ਉਨ੍ਹਾਂ ਦੀ ਯਾਦ ਵਿੱਚ ਮੁਕਤਿਸਰ ਗੁਰੂ ਕੀ ਸਾਧ ਸੰਗਤ ਸਦਾ ਲਈ ਪ੍ਰਗਟ ਕਰ ਦਿੱਤੀ, ਜੋ ਸ੍ਰਵਣ ਮੰਨਣ ਨਿਧਿਆਸਣ ਰੂਪ ਇਸ਼ਨਾਨ ਕਰਨ ਉਹ ਵੀ ਮੁਕਤ ਹੋ ਜਾਂਦੇ ਹਨ।

**੩੦. ਗਿਆਨ ਬ੍ਰਿਛ ਅਲੰਕਾਰ-**

ਨਿਮਰਤਾ ਸਹਿਤ ਮਨ ਧਰਤੀ ਦੀ ਨਿਆਈਂ ਹੈ। ਪ੍ਰੇਮ ਰੂਪੀ ਬੀਜ ਤੇ ਧਰਮ ਰੂਪੀ ਅੰਕੁਰ ਹੈ। ਜਿਹੜਾ ਨਿੱਤਨੇਮ ਹੈ ਇਹ ਵਧਣਾ ਹੈ। ਭਗਤੀ ਰੂਪ ਛਿੱਲ ਹੈ। ਦਇਆ ਮੁੱਢ ਹੈ, ਸਮਦ੍ਰਿਸ਼ਟੀ ਰੂਪ ਚਹੁੰ ਤਰਫ ਆਡਾਂ ਹਨ (ਖਾਈ ਹੈ) ਸਤਪ੍ਰੱਤਗੀ ਵਾ ਸੋਚ ਬੋਲਣ ਰੂਪ ਪਾਣੀ ਅਤੇ ਸਰੀਰ ਦੀ ਪਵਿੱਤਰਤਾ ਵਾ ਮਨ ਨੂੰ ਵਿਸ਼ਿਆਂ ਵੱਲੋਂ ਪਵਿੱਤਰ ਰੱਖਣਾ ਇਹ ਪਾਣੀ ਪਾ ਕੇ ਸਿੰਜਣਾ ਹੈ। ਧੀਰਜ ਰਖਵਾਲੀ ਹੈ, ਇਕਾਂਤ ਦੇਸ਼ ਵਿੱਚ ਵਿਸ਼ੇ ਪ੍ਰਾਪਤੀ ਤੋਂ ਮਨ ਵਿਕਾਰੀ ਨਾ ਹੋਣਾ ਇਹ ਰਾਖਾ ਹੈ। ਨਿਸ਼ਕਾਮ ਕਰਮਾਂ ਰੂਪੀ ਪੱਤਰੇ ਤੋਂ ਮਨ ਵਿਕਾਰ ਨਾ ਹੋਣਾ ਇਹ ਰਾਖਾ ਹੈ। ਨਿਸ਼ਕਾਮ ਕਰਮਾਂ ਰੂਪੀ ਪੱਤਰੇ ਅਤੇ ਕਰੂੰਬਲਾਂ ਹਨ, ਸਰੇਸ਼ਟ ਬੁੱਧੀ ਸ਼ਾਖਾਂ ਵਧ ਰਹੀਆਂ ਹਨ। ਪ੍ਰਮੇਸ਼ਵਰ ਦਾ ਨਾਮ ਰੂਪ ਫੁੱਲ ਹਨ। ਆਪਣੇ ਸਰੂਪ ਦੀ ਪਛਾਣ-ਰੂਪ ਫਲ, ਸੁੱਖ ਰੂਪੀ ਰਸ ਰਹਿੰਦੀ ਹੈ। ਸੰਤ ਸੰਗਤ ਰੂਪ ਵਾੜ ਹੈ, ਜਿਸ ਕਰਕੇ ਕਾਮ, ਕ੍ਰੋਧ ਆਦਿ ਪਸ਼ੂ ਸ਼ੁਭ ਗੁਣਾਂ ਨੂੰ ਨਾ ਚਰ ਜਾਣ। ਇਹ ਗੁਣ ਸੰਤ ਮਹਾਂਪੁਰਖ ਪੰਛੀ ਸਦਾ ਧਾਰਦੇ ਹਨ ਤੇ ਆਪ ਉਪਕਾਰ ਕਰਕੇ ਹੋਰਨਾਂ ਨੂੰ ਵੀ ਦਿੰਦੇ ਹਨ। ਆਪਾਂ ਵੀ ਸਦਾ ਇਨ੍ਹਾਂ ਨੂੰ ਆਪਣੇ ਹਿਰਦੇ ਰੂਪ ਵਿਹੜੇ ਵਿੱਚ ਲਾਈਏ।

**੩੧. ਭਗਤੀ ਨਦੀ ਅਲੰਕਾਰ-**

'ਮਰਣ ਜੀਵਣ ਕੀ ਚਿੰਤਾ ਗਈ

*ਇਹੁ ਜੀਅੜਾ ਹਰਿ ਪ੍ਰਭ ਵਸਿ॥' (੩੧੪)*

*ਇਹ ਜੀਵ ਜਦੋਂ ਪ੍ਰਮੇਸ਼ਰ ਦੇ ਸਰੂਪ ਵਿੱਚ ਮਿਲ ਜਾਂਦਾ ਹੈ-*

*'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ।' (੮੪੬)*

ਤਦੋਂ ਜੰਮਣ ਮਰਣ ਦੀ ਚਿੰਤਾ ਮਿਟ ਜਾਂਦੀ ਹੈ ਭਾਵ ਚੌਰਾਸੀ ਦੇ ਗੇੜੇ ਤੋਂ ਛੁੱਟ ਜਾਂਦਾ ਹੈ। ਵਾ ਸਾਧ ਸੰਗਤ ਮਹਿਲ ਵਿੱਚ ਜੋ ਜੀਵ ਵੱਸਦਾ ਹੈ ਕੀਰਤਨ, ਕਥਾ, ਗੁਰਬਾਣੀ ਸੁਣਦਾ ਹੈ, ਮਨ ਨੂੰ ਇਕਾਗਰ ਕਰਕੇ ਪੱਖਾ ਫੇਰਨਾ, ਝਾੜੂ ਕਰਨਾ, ਦੀਵਾਨ ਦੀਆਂ ਦਰੀਆਂ ਝਾੜਨੀਆਂ। ਪਾਣੀ ਢੋਣਾ, ਲੰਗਰ ਦੇ ਜੂਠੇ ਬਰਤਨ ਮਾਂਜਣੇ ਆਦਿ ਸੇਵਾ ਕਰਨੀ ਹੈ, ਤੇ ਜੋ ਪ੍ਰਮੇਸ਼ਰ ਨੂੰ ਹਾਜ਼ਰ ਨਾਜ਼ਰ ਜਾਣ ਕੇ ਸਦਾ ਹੀ ਪਾਪਾਂ ਤੋਂ ਡਰਦਾ ਹੈ, ਵਾ ਸੂਖਮ ਤੋਂ ਸੂਖਮ ਪਾਪ ਤੋਂ ਵੀ ਡਰਦਾ ਹੈ।

*ਯਥਾ-'ਨਰ ਅਚੇਤ ਪਾਪ ਤੇ ਡਰੁ ਰੇ॥' (੨੨੦)*

ਉਹ ਜਨਮ ਮਰਨ ਵਿੱਚ ਨਹੀਂ ਆਉਂਦਾ। ਸਤਿਗੁਰੂ ਜੀ ਪ੍ਰਮੇਸ਼ਰ ਦੇ ਸਰੂਪ ਸਾਧ ਸੰਗਤ ਵਿੱਚ ਵੱਸਣ ਦੀ ਜਾਂਚ ਦੱਸਦੇ ਹਨ। ਭਗਤੀ ਰੂਪ ਨਦੀ ਹੈ, ਜੋ ਵੱਖ-ਵੱਖ ਇਲਾਕਿਆਂ ਵਿੱਚ ਵਗਦੀ ਰਹਿੰਦੀ ਹੈ। ਜਿਸ ਇਲਾਕੇ ਵਿੱਚ ਵਗੇ, ਉਥੋਂ ਦੇ ਲੋਕ ਪਾਣੀ ਤੋਂ ਲਾਭ ਪ੍ਰਾਪਤ ਕਰਦੇ ਹਨ। ਪਰ ਸਤਿਗੁਰੂ ਜੀ ਨੇ ਤਾਂ ਭਗਤੀ ਰੂਪੀ ਨਦੀ ਨੂੰ ਸਾਰੇ ਇਲਾਕਿਆਂ ਹਿੰਦੁਸਤਾਨ ਵਿੱਚ, ਸੱਤ ਦੀਪਾਂ ਵਿੱਚ, ਲੱਖਾਂ ਪਤਾਲਾਂ, ਅਕਾਸ਼ਾਂ ਦੀ ਸੰਗਤ ਨੂੰ ਦਰਸ਼ਨ ਦਿਖਾਏ ਤੇ ਹਰ ਥਾਂ ਚਲਾ ਦਿੱਤੀ। ਇਸ ਨਦੀ ਦੇ ਵਗਣ ਵਾਲਾ ਨੀਂਵਾਂ ਥਾਂ ਨਿੰਮ੍ਰਤਾ ਵਾਲਾ ਮਨ ਹੈ। ਭਾਵ ਇਹ ਹੈ ਕਿ ਨੀਵੇਂ ਮਨ ਵਿੱਚ ਭਗਤੀ ਪ੍ਰਵੇਸ਼ ਹੁੰਦੀ ਹੈ। ਸਤਿਗੁਰੂ ਦਾ ਕੀਰਤਨ ਅੰਮ੍ਰਿਤ ਜਲ ਹੈ। ਨਾਮ ਦੀ ਮਹਿਮਾ ਜਲ ਦੀਆਂ ਲਹਿਰਾਂ ਹਨ, ਜੋ ਸਤਿ ਸੰਗਤ ਰੂਪ ਦੋਹਾਂ ਕਿਨਾਰਿਆਂ ਨੂੰ ਢਾਹੁਣ ਨੂੰ ਸਮਰੱਥ ਹੈ। ਪਾਪਾਂ ਰੂਪ ਬ੍ਰਿਛਾਂ ਨੂੰ ਜੜ੍ਹੋਂ ਪੁੱਟ ਦਿੰਦੀ ਹੈ। ਸਤਿਗੁਰੂ ਜੀ ਦੇ ਸਿੱਖ ਜਲ ਦੇ ਜੀਵਾਂ ਵਾਂਗ ਆਪਣਾ ਜੀਵਨ ਸਮਝਦੇ ਹਨ ਭਾਵ ਭਗਤੀ ਆਸਰੇ ਹੀ ਸਦਾ ਰਹਿੰਦੇ ਹਨ।

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਣੀ ਸੁਜਸੁ ਪੂਰਿ ਰਾਖਉ॥*
*ਮਨੁ ਸੁਮਧੁ ਕਰਉ ਚਰਨ ਹਿਰਦੇ ਧਰਉ।*
*ਰਸਨਾ ਅੰਮ੍ਰਿਤ ਰਾਮ ਨਾਮ ਭਾਖਉ॥ (੧)*
*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*
*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥ ੧॥ (੬੯੪)*

ਇਸ ਨਦੀ ਦਾ ਪ੍ਰੇਮ ਨਾਲ ਸਵਾਸ ਸਵਾਸ ਸਿਮਰਨ ਹੀ ਪ੍ਰਵਾਹ ਹੈ। ਮਾਇਆ ਦੀ ਇੱਛਾ ਰੂਪੀ ਜਾਲੇ ਤੋਂ ਰਹਿਤ ਹੈ। ਸਤਿਗੁਰਾਂ ਦੇ ਚਰਨ ਕੰਵਲਾਂ ਦਾ ਜੋ

ਧਿਆਨ ਧਰਨਾ ਹੈ ਉਹ ਇਸ ਨਦੀ ਵਿੱਚ ਠੰਢ ਹੈ। ਇਹ ਭਗਤੀ ਰੂਪ ਨਦੀਂ ਵਾਹਿਗੁਰੂ ਰੂਪ ਸਮੁੰਦਰ ਵਿੱਚ ਸਮਾਉਂਦੀ ਹੈ। ਵਾਹਿਗੁਰੂ ਦੇ ਭਗਤ ਜਨ ਇਸ ਪ੍ਰੇਮਾ ਭਗਤੀ ਦੇ ਪ੍ਰਵਾਹ ਵਿੱਚ ਪੈ ਕੇ ਵਾਹਿਗੁਰੂ ਵਿੱਚ ਅਭੇਦ ਹੋ ਕੇ ਅਵਾਗਉਨ ਤੋਂ ਮੁਕਤ ਹੋ ਜਾਂਦੇ ਹਨ। ਜੋ ਉਸ ਨਦੀ ਤੇ ਪੁੱਜੇ ਹਨ ਉਨ੍ਹਾਂ ਨੂੰ ਮੌਤ ਰੂਪ ਧੁੱਪ ਦੀ ਤਪਸ਼ ਦਾ ਡਰ ਨਹੀਂ ਹੈ। ਉਹ ਸਭ ਥਾਂ ਪ੍ਰਮੇਸ਼ਰ ਦੀ ਜੋਤ ਵੇਖਦੇ ਹਨ।

*ਯਥਾ–'ਇਸੁ ਭਗਤੀ ਕਾ ਕੋਈ ਜਾਣੈ ਭੇਉ॥*
*ਸਭੁ ਮੇਰਾ ਪ੍ਰਭੁ ਆਤਮ ਦੇਉ॥' (੧੧੭੩)*

**੩੨. ਗਿਆਨ ਸਮਗਰੀ ਅਲੰਕਾਰ-**

ਕਾਂ ਕਪੂਰ ਨ ਚੱਖਈ ਦੁਰਗੰਧ ਸੁ ਵਾਸੇ–ਗਦਹੁ ਚਦਨ ਖਉਲੀਐ ਭੀ ਸਾਹੂ ਜਿਉ ਪਾਣ॥ ਜਿਸ ਪ੍ਰਕਾਰ ਇੱਕ ਹੰਸ ਮਾਨ ਸਰੋਵਰ 'ਤੇ ਰਹਿਣ ਵਾਲਾ ਇੱਕ ਕੂਪ ਤੇ ਆ ਕਰਕੇ ਬੈਠ ਗਿਆ, ਉਸ ਦੇ ਵਿੱਚ ਇੱਕ ਮੈਂਡਕ ਦੇਖਿਆ। ਹੰਸ ਨੇ ਉਸ ਨੂੰ ਆਖਿਆ ਕਿ ਚੱਲ ਮਿਤ੍ਰ ਤੈਨੂੰ ਮਾਨ ਸਰੋਵਰ ਦਾ ਦਰਸ਼ਨ ਕਰਾਈਏ। ਡੱਡੂ ਆਖਣ ਲੱਗਾ ਕਿ ਉਹ ਕਿਤਨਾ ਕੁ ਵੱਡਾ ਹੈ। ਹੰਸ ਕਹਿਣ ਲਗਾ ਬਹੁਤ ਵੱਡਾ ਹੈ ਪਹਿਲੀ ਛਾਲ ਮਾਰੀ ਕੂਪ ਦੇ ਚੌਥੇ ਹਿੱਸੇ ਮੇਂ ਪਹੁੰਚਾ ਭਾਵ ਤਿੰਨ ਛਾਲਾਂ ਮਾਰ ਕੇ ਅਗਲੇ ਸਿਰੇ ਨਾਲ ਜਾ ਲੱਗਾ ਫਿਰ ਪੁੱਛਦਾ ਹੈ ਕਿ ਇੱਡਾ ਵੱਡਾ ਮਾਨ ਸਰੋਵਰ ਹੈ ਤਾਂ ਹੰਸ ਨੇ ਕਿਹਾ ਨਹੀਂ, ਨਹੀਂ ਏਦੂੰ ਭੀ ਬਹੁਤ ਵੱਡਾ ਹੈ। ਤਾਂ ਡੱਡੂ ਨੇ ਕਿਹਾ ਜਾਹ ਝੂਠਿਆ ਏਦੂੰ ਵੱਡਾ ਤਾਂ ਹੋਰ ਕੋਈ ਹੈ ਹੀ ਨਹੀਂ ਹੈ। ਅੰਤ੍ਰੀਵ ਭਾਵ–ਸਾਧ ਸੰਗਤਿ ਰੂਪੀ ਮਾਨ ਸਰੋਵਰ ਉੱਤੇ ਰਹਿਣ ਵਾਲੇ ਸੰਤ, ਜੋ ਗ੍ਰਿਹਸਥ ਰੂਪ ਵਾ ਦੁਨਿਆਵੀ ਧੰਦਿਆਂ ਰੂਪ ਕੂਪ ਮੇਂ ਪਏ ਹੋਇ ਵਿਸ਼ਈ ਲੋਕ ਡੱਡੂ ਦੀ ਨਿਆਈਂ ਹਨ ਸੰਤਾਂ ਤਿੰਨਾਂ ਨੂੰ ਕਿਹਾ ਕਿ ਚਲੋ ਸੰਗਤ ਰੂਪ ਸਰੋਵਰ ਮੇਂ ਉਥੇ ਵੱਡਾ ਭਾਰੀ ਸੁੱਖ ਹੈ, ਤਿੰਨੇ ਨੇ ਪੁੱਛਿਆ ਕਿ ਜਿਤਨਾ ਧਨ ਪਾਸ ਹੋਣ ਤੇ ਸੁੱਖ ਹੁੰਦਾ ਹੈ। ਉਤਨਾ ਹੈ ਜਾਂ ਸਾਂਦੀ ਹੋਣ ਦੇ ਸਦਰਸ ਵਾ ਜਾਂ ਪੁੱਤਰ ਦੇ ਪੈਦਾ ਹੋਣ ਦੇ ਬਰਾਬਰ, ਸੰਤਾਂ ਨੇ ਕਿਹਾ ਕਿ ਨਹੀਂ ਨਹੀਂ ਉਸ ਸੁੱਖ ਦੇ ਮੁਕਾਬਲੇ ਵਿੱਚ ਤਾਂ ਇਹ ਸੁੱਖ ਜਿਤਨੇ ਤੈ ਕਥਨ ਕੀਤੇ ਹੈ ਇਸ ਤਰ੍ਹਾਂ ਹੈ, ਜੈਸੇ ਸਮੁੰਦ ਮੇਂ ਬੂਦ–ਸਮੇਰ ਪਾਸ ਰੇਤਤਾ॥ ਚੱਕ੍ਰਵਰਤੀ ਦੇ ਪਾਸ ਕੰਗਾਲ, ਇਸ ਪ੍ਰਕਾਰ ਉਸ ਸਾਧ ਸੰਗਤ ਦੀ ਪ੍ਰਾਪਤੀ ਦਾ ਆਨੰਦ ਕਥਨ ਮੇਂ ਨਹੀਂ ਕੀਤਾ ਜਾਂਦਾ ਕਿਣਕਾ ॥ ਤਾਂ ਵਿਸ਼ਈ ਕਹਿੰਦੇ ਹਨ ਕਿ ਐਦੋਂ ਵੱਡੀ ਹੋਰ ਕੋਈ ਚੀਜ਼ ਹੈ ਹੀ ਨਹੀਂ ਸੁਖ ਵਾਲੀ॥

ਉਠਿ ਸਿਧਾਰੈ ਛਤ੍ਰ ਪਤਿ ਸੰਤਨ ਕੇ ਖਿਆਲ–ਜਿਸ ਵਕਤ ਫਰੀਦਕੋਟ ਸ਼ਹਿਰ

ਬਣ ਰਿਹਾ ਸੀ, ਇੱਥੇ ਦਾ ਇੱਕ ਰਾਜਾ ਬੜਾ ਤਸੱਬੀ ਸੀ। ਫਕੀਰਾਂ ਨੂੰ ਫੜ-ਫੜ ਕੇ ਇੱਟਾਂ ਗਾਰਾ ਢੋਣ ਲਾ ਲੈਂਦਾ ਸੀ ਤੇ ਰੋਟੀ ਨਹੀਂ ਸੀ ਦਿੰਦਾ। ਪਿੰਡਾਂ ਵਿੱਚੋਂ ਮੰਗ ਕੇ ਰੋਟੀ ਲੈਣੀ ਪੈਂਦੀ ਸੀ। ਕੰਮ ਇਹ ਕਰਵਾਉਂਦਾ ਸੀ, ਇਹ ਜ਼ੁਲਮ ਹੁੰਦਾ ਵੇਖ ਕੇ ਫਰੀਦ ਜੀ ਸਮਝਾਉਣ ਹਿੱਤ ਆਏ ਤਾਂ ਇਹ ਸ਼ਲੋਕ ਉਚਾਰਿਆ-ਫਰੀਦਾ ਭੰਨੀ ਘੜੀ ਸੁਵੰਨਨੀ ਟੂਟੀ ਨਾਗਰ ਲੱਜ=ਅਜਰਾਈਲ ਫਰੇਸ਼ਤਾ ਕੈ ਘਰੂ ਨਾਠੀ ਅਜ ਥੀਵੇ॥ ਇਹ ਉਚਾਰਨ ਤੋਂ ਸੁਦਾਰ ਘੋੜੇ ਤੋਂ ਨੀਚੇ ਡਿੱਗ ਪਿਆ=ਧੌਣ ਟੁੱਟ ਗਈ ਫਰੀਦ ਜੀ ਪਾਸ ਲੈ ਆਏ ਕਿ ਇਸ ਕੋ ਜਿੰਦਾ ਕਰੋ ਤਾਂ ਕਿਹਾ (ਫਰੀਦਾ ਭੰਨੀ ਘੜੀ ਸੁੰਵਨਣੀ ਟੂਟੀ ਨਾਗਰ ਲੱਜ=ਜੋ ਸਜਣ ਭੁਇੰ ਭਾਰ ਥੇ ਸੈ ਕਿਉਆਵਹਿ ਅਜ॥ **ਤਥਾ ਹੀ** ਜਿਸ ਵਕਤ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸੀ, ਉਸ ਸਮੇਂ ਇੱਕ ਕਰੋੜੀਆ ਖੱਤ੍ਰੀ॥ ਮਾਲ ਗੁਜ਼ਾਰ ਲਾਹੌਰ ਮੇਂ ਰਹਿਤਾ ਥਾਂ=ਬੜਾ ਹੰਕਾਰੀ ਸੀ-ਗੁਰਾਂ ਨਾਲ ਈਰਖਾ ਕਰਦਾ ਸੀ। ਇੱਕ ਦਿਨ ਮੁਸਲਮਾਨ ਫਰੀਰ ਇਹ ਤੁਕ ਬਾਣੀ ਦੀ ਪੜ੍ਹਦੇ ਹੋਏ ਮੰਗਦੇ ਫਿਰਦੇ ਸੀ। ਇਹ ਕਹਿਣ ਲੱਗਾ, ਗੁਰਾਂ ਨੇ ਹਿੰਦੂ ਤਾਂ ਵਿਗਾੜੇ ਹੈਂ, ਵੇਖੋ ਮੁਸਲਮਾਨ ਭੀ ਵਿਗਾੜ ਦਿੱਤੇ। ਗੁਰਾਂ 'ਤੇ ਚੜ੍ਹਾਈ ਕਰਕੇ ਗਿਆ ਤੁਰਦੇ ਦੀ ਪੱਗੜੀ ਲਹਿ ਗਈ, ਪਰ ਪਰਵਾਹ ਨਾ ਕੀਤੀ। ਅਖੀਰ ਅੰਨ੍ਹਾ ਹੋ ਗਿਆ, ਵਜ਼ੀਰ ਦੇ ਕਹਿਣ 'ਤੇ ਸਾਰਥਾ ਕੀਤੀ ਤਾਂ ਦਿਸਣ ਲੱਗ ਪਿਆ, ਕਰਤਾਰਪੁਰ ਦਾ ਚੱਕ ਗੁਰਾਂ ਦੇ ਨਾਂਅ ਕਰਾਇਆ ਤੇ ਸਿੱਖ ਬਣ ਗਿਆ **ਤਥਾ ਹੀ** ਹੋਰ ਗੁਰੂ ਨਾਨਕ ਦੇਵ ਜੀ ਦੇ ਮਰਦਾਨਾ ਬਾਬਾ ਤੁਰੇ ਜਾਂਦੇ ਸੀ। ਰਸਤੇ ਮੇਂ ਇੱਕ ਸਰਦਾਰ ਘੋੜੀ 'ਤੇ ਚੜ੍ਹਾ ਜਾਂਦਾ ਸੀ। ਗੁਰਾਂ ਨੇ ਕਿਹਾ ਕਿ ਬਚਾ ਕੇ ਘੋੜੀ ਲੰਘਾਈਂ। ਰਬਾਬ ਵਾਲੇ ਬਜ਼ੁਰਗ ਕੋਲੋਂ, ਉਸ ਨੇ ਮਰਦਾਨੇ ਦੇ ਜਾਣ ਕੇ ਘੋੜੀ ਮਾਰੀ।-ਮਰਦਾਨਾ ਡਿੱਗ ਪਿਆ ਤਾਂ ਗੁਰਾਂ ਨੇ ਬਚਨ ਕੀਤਾ॥ ਕਮਰ ਕਟਾਰਾ ਬੰਕੜਾ ਬੰਕੇ ਕਾ ਅਸਵਾਰ ਗਰਬ ਨਾ ਕੀਜੈ ਨਾਨਕਾ॥ ਮਤਿ ਸਿਰ ਆਵੈ ਭਾਰੁ॥ ਬਾਣੀ ਉਚਾਰਨ ਸਾਰ ਨੀਚਾ ਆਇਆ॥ ਘੋੜੀ ਤੋਂ ਤਾਂ ਫਿਰ ਚਰਨੀਂ ਪਿਆ ਗੁਰਾਂ ਨੇ ਤਿਸਦਾ ਉਧਾਰ ਕੀਤਾ। ਇਸੀ ਪ੍ਰਕਾਰ ਰਾਵਣ ਨੇ ਸੰਤ-ਮੁਨੀਆਂ ਦੀ ਰੱਤ ਕਢਵਾਈ, ਉਸ ਦੀ ਭੀ ਬੁਰੀ ਹਾਲਤ ਹੋਈ। ਜੋ ਸੰਤਾਂ ਨੂੰ ਦੁੱਖ ਦਿੰਦੇ ਹਨ। ਦੋਹਰਾ-ਸਭ ਕਿਛ ਟੂਟੇ ਜੁਰਤ ਹੈ, ਜਾਨ ਲੇਹੁ ਮਨ ਮਿੱਤ॥ ਏ ਦੋਇ ਟੂਟੇ ਨਾ ਜੁਰੇ ਏਕ ਸੀਸ ਅਰੁ ਚਿੱਤ॥

***ਦੋਹਰਾ-ਚਾਕਰ ਕੀ ਅਰੁ ਨਾਰਿ ਕੀ ਏਕੈ ਬੜੀ ਸਜਾਇ॥ ਜੀਅਤ ਕਬਹੂੰ ਨਾ ਜਾਰੀਅਹਿ ਮਨਤੇ ਦੀਏ ਭੁਲਾਇ॥ ਚਰਿੱਤ੍ਰ ੩੩ ॥***

## ੩੩. ਜੀ ਦਇਆ ਪ੍ਰਵਾਣ-

ਜਿਸ ਪ੍ਰਕਾਰ ਇੱਕ ਸੰਤ ਨੂੰ ਇੱਕ ਪਾਪ ਕਰਨ ਵਾਲਾ ਪੁਰਸ਼ ਕਹਿਣ ਲੱਗਾ ਕਿ ਮੈਨੂੰ ਉਪਦੇਸ਼ ਦੇਓ। ਸੰਤਾਂ ਨੇ ਪਾਪੀ ਜਾਣ ਕੇ ਟਾਲਾ ਕਰ ਦਿੱਤਾ ਤੇ ਕਿਹਾ ਕਿ ਅਠਸਠ ਤੀਰਥਾਂ 'ਤੇ ਜਾਹ ਅਤੇ ਇਹ ਸਾਡੀ ਸੋਟੀ ਲੈ ਜਾ-ਜਿਸ ਤੀਰਥ 'ਤੇ ਇਸ਼ਨਾਨ ਕਰਕੇ ਹਰੀ ਹੋ ਜਾਵੇ, ਫਿਰ ਵਾਪਸ ਮੁੜ ਆਉਣਾ, ਫੇਰ ਉਪਦੇਸ਼ ਦਿਆਂਗੇ। ਉਸ ਨੇ ਚਾਲੇ ਪਾ ਦਿੱਤੇ। ਪਹਿਲੇ ਮੰਜ਼ਿਲ ਹੀ ਇੱਕ ਉਜਾੜ ਵਿੱਚ ਰਾਤ ਪੈ ਗਈ। ਰਾਤ ਨੂੰ ਚਾਰ ਚੋਰ ਆਏ। ਇਸ ਨੂੰ ਨਹੀਂ ਦੇਖਿਆ। ਆਪਸ ਵਿੱਚ ਸਲਾਹ ਕਰਨ ਲੱਗੇ ਕਿ ਇਸ ਪਿੰਡ ਨੂੰ ਅਗਨੀ ਲਾ ਕੇ ਲੁੱਟ ਲਈਏ। ਇਸ ਨੂੰ ਸੁਣ ਪਿਆ-ਇਸ ਨੇ ਉਹ ਲਾਠਈ ਲੈ ਕੇ ਦੋ ਚਾਰਕ ਮਾਰੀਆਂ। ਦੋ ਚੋਰ ਸਿਟ ਲਏ ਤੇ ਦੋ ਡਿੱਗਦੇ ਢਹਿੰਦੇ ਪੱਤਰੇ ਵਾਚ ਗਏ। ਆਪ ਸੋਟੀ ਰੱਖ ਕੇ ਬਿਰਾਜ ਗਿਆ। ਸਵੇਰ ਨੂੰ ਸੋਟੀ ਹਰੀ ਹੋ ਗਈ ਤਾਂ ਲੈ ਕੇ ਸੰਤਾਂ ਦੇ ਪਾਸ ਆਇਆ, ਆ ਕੇ ਸਾਰੀ ਵਿਥਿਆ ਸੁਣਾਈ ਤੇ ਉਪਦੇਸ਼ ਲੀਆ॥ ਭਾਵ ਨਗਰ ਤੇ ਦਇਆ ਕਰਨ ਮੇਂ ਸੋਟੀ ਹਰੀ ਹੋ ਗਈ। **ਤਥਾ ਹੀ**-ਯੁਧਿਸ਼ਟਰ ਜੀ ਜੰਗਲ ਮੇਂ ਗਏ ਤਾਂ ਬਾਹਰ ਇੱਕ ਭੀਲਾਂ ਦੀ ਲੜਕੀ ਨੂੰ ਬੱਚੇ ਪੈਦਾ ਹੋਣ ਵਾਲੀ ਸੀ। ਦਾਈ ਦੀ ਸੇਵਾ ਵਾਸਤੇ ਕੋਈ ਨਹੀਂ ਸੀ ਤਾਂ ਦੁੱਖਈ ਵੇਖ ਕੇ ਯੁਧਿਸ਼ਟਰ ਨੇ ਨੇਤ੍ਰਾਂ ਅੱਗੇ ਪੱਟੀ ਬੰਨ੍ਹ ਕੇ ਦਾਈ ਦੀ ਸੇਵਾ ਕੀਤੀ, ਜਿਸ ਵਕਤ ਘਰ ਆਇਆ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਆਓ ਭਗਤ ਜੀ ਬੜਾ ਹੈਰਾਨ ਹੋਇਆ ਤਾਂ ਪੁੱਛਣ ਤੇ ਕ੍ਰਿਸ਼ਨ ਜੀ ਨੇ ਕਿਹਾ ਕਿ ਤੈਂ ਅਜ ਜੀਅ 'ਤੇ ਦਇਆ ਕੀਤੀ ਹੈ, ਇਸ ਲਈ ਭਗਤ ਕਿਹਾ ਹੈ।

**ਤਥਾ ਹੀ**-ਜਿਸ ਪ੍ਰਕਾਰ ਮੁਸਲਮਾਨਾਂ ਦੀਆਂ ਕਿਤਾਬਾਂ ਦੇ ਵਿੱਚ ਇਹ ਵਿਖਿਆਨ ਆਉਂਦੀ ਹੈ ਕਿ ਇਹ ਰਹਿਪਬਾਂ ਨਾਮ ਵਾਲੀ ਲੜਕੀ ਖੁਦਾ ਦੀ ਭਗਤੀ ਕਰਨ ਵਾਲੀ ਸੀ, ਉਹ ਮੱਕੇ ਦਾ ਹੱਜ ਕਰਨ ਵਾਸਤੇ ਚੱਲੀ ਤਾਂ ਰਸਤੇ ਵਿੱਚ ਇੱਕ ਖੂਹ ਉੱਤੇ ਇੱਕ ਕੂਕਰੀ ਆਪ ਦੇ ਬੱਚਿਆਂ ਸਹਿਤ ਪਾਣੀ ਪੀਣ ਲਈ ਘੁੰਮ ਰਹੀ ਸੀ। ਬੜੀ ਵਿਆਕੁਲ ਹੋ ਰਹੀ ਸੀ, ਉਸ ਨੂੰ ਦਇਆ ਆਈ ਤੇ ਹੋਰ ਕੋਈ ਯਤਨ ਨਹੀਂ ਸੀ ਹੋ ਸਕਿਆ। ਆਪਣੇ ਸਰੀਰ ਦੇ ਕੇਸ ਕੱਟ ਕੇ ਰੱਸੀ ਬਣਾ ਕੇ ਆਪ ਦੇ ਤੋੜ ਦੇ ਬਸਤਰ ਨਾਲ ਬੰਨ੍ਹ ਕੇ ਪਾਣੀ ਕੱਢ ਕੇ ਦੋਵੇਂ ਪੈਰ ਜੋੜ ਕਰਕੇ ਉਸ ਨੂੰ ਪਾਣੀ ਪਿਲਾਇਆ। ਲਿਖਿਆ ਹੈ-ਦੋਹਰਾ ਸਿਰ ਕੀ ਸ਼ੋਭਾ ਦੂਰ ਕਰ ਚੀਨਿਓ ਆਤਮ ਰਾਮ॥ ਸ਼ਾਠ ਕੋਸ਼ ਮੱਕਾ ਮਿਲਿਆ ਦੇਖ ਦਇਆ ਕੇ ਕਾਮ) ਇਸ ਨੇ ਕਿਹਾ ਕਿ ਮੈਂ ਖੁਦਾ ਦੇ ਘਰ ਦਾ ਕੀ ਕਰਨਾ ਹੈ। ਖੁਦਾ ਦੀ ਚਾਹ ਹੈ=ਭਾਵ ਐਸੀ

ਅਵਸਥਾ ਬਣ ਗਈ। **ਤਥਾ ਗੀ**–ਸਿੰਘਾਂ ਨੇ ਜੀਅ ਦਾਨ ਕੀਤਾ, ਜੋ ਇੱਕ ਵਾਰ ਤੀਹ ਹਜ਼ਾਰ, ਤੇ ਇੱਕ ਵਾਰ ਸੋਲਾਂ ਹਜ਼ਾਰ ਤੇ ਇੱਕ ਵਾਰੀ ਇੱਕੀ ਹਜ਼ਾਰ ਜਰਵਾਣਿਆਂ ਪਾਸੋਂ ਲੜਕੀਆਂ ਛੁਡਾਈਆਂ ਏਹ ਜੀਅ ਦਾਨ ਕੀਤਾ। **ਤਥਾ ਗੀ**–ਆਪਣੇ ਆਪ ਉੱਤੇ ਵੀ ਜੀਅ ਦਾਨ ਕਰਨਾ ਕਰ, ਜੋ ਵਾਹਿਗੁਰੂ ਦਾ ਸਿਮਰਨ ਕਰਕੇ ਚੌਰਾਸੀ ਦੇ ਚੱਕਰ ਤੋਂ ਰਹਿਤ ਹੋਣਾ ਹੈ॥ ਸੋਹਣੇ ਖਿੜੇ ਪਰਵਾਰ ਦੇ ਬਾਗ ਵਿੱਚੋਂ ਕਲੀ ਵਿਛੜੀ ਏ ਔਗੁਣ ਹਾਰ ਹੋ ਕੇ। ਮੈਂ ਤਾਂ ਔਗੁਣਾਂ ਨਾਲ ਭਰਪੂਰ ਹੋਯਾ ਬਖਸ਼ ਲਓ ਮੈਨੂੰ ਗੁਨਾਹਗਾਰ ਹੋ ਕੇ ਕ੍ਰਿਪਾ ਕਰੋ ਤਾਂ ਕਰਾਂ ਦੀਦਾਰ ਸਭ ਦੇ ਆਪ ਕਰੋ ਚਰਣਾ ਸਿਰਜਨ ਹਾਰ ਹੋ ਕੇ॥ (ਦੋਹਰਾ) ਮਦਰਾ ਦਹਿਤਾ ਸਪਤ ਕੁਲ ਭੰਗ ਦਹੇ ਤਨ ਏਕ॥ ਜਗਤ ਜੂਠ ਸਤ ਕੁੱਲ ਦਹੇ ਨੰਦਾ ਦਹੇ ਅਨੇਕ॥ ਧੂਮਰ ਪਾਨੰ ਰਤੰ ਬਿਪਰਰੰ ਦਾਨ ਦਿਜੰਚੀ ਜੇ ਨਰਾ॥ ਦਾਤ ਚਉਰਿਯੰ ਜਾਇਯੰਤ॥ ਬ੍ਰਾਹਮਣ ਗ੍ਰਾਮ ਸਾ ਸੂਕਰਹਿ (ਭਵਿੱਖਤ ਪੁਰਾਣ ਮੇਂ ਲਿਖਾ ਹੈ)।

**੩੪. ਗਿਆਨ ਸਮੱਗਰੀ-**

ਸੰਤਨ ਸੇਤੀ ਮਸ਼ਕਰੀ ਕੁੱਲ ਡੋਬਣ ਕੀ ਰੀਤ॥ ਦੁਰਬਾਸਾ ਸਿਉਂ ਕਰਤ ਨਗਉਰੀ, ਜਾਦਵ ਇਹ ਫਲ ਪਾਏ॥ ਇੱਕ ਦਿਨ ਕ੍ਰਿਸ਼ਨ ਦੇ ਸਾਭ ਨਾਮੇ ਪੁਤ੍ਰ ਦੇ ਪੇਟ ਨਾਲ ਜਾਦਵਾਂ ਦਿਆਂ ਪੁੱਤ੍ਰਾਂ ਨੇ ਬਾਟੀ ਬੰਨ੍ਹ ਕੇ ਰਿਖੀਆਂ ਤੋਂ ਪੁੱਛਿਆ ਕਿ ਇਹ ਲੜਕੀ ਸੰਗਦੀ ਹੈ। ਆਪ ਦੱਸੋ ਇਸ ਤੋਂ ਕੀ ਪੈਦਾ ਹੋਵੇਗਾ। ਪੁੱਤ੍ਰ ਜਾਂ ਪੁੱਤ੍ਰੀ ਤਾਂ ਹੋਰ ਰਿਖੀ ਤਾਂ ਚੁੱਪ ਕਰ ਰਹੇ=ਕ੍ਰਿਸ਼ਨ ਦਾ ਪੁਤ੍ਰ ਸਮਝ ਕੇ ਦੁਰਵਾਸਾ ਰਿਖੀ ਨੇ ਸਰਾਪ ਦੇ ਦਿੱਤਾ ਕਿ ਤੁਹਾਡੀ ਕੁਲ ਨੂੰ ਨਾਸ ਕਰਨ ਵਾਲਾ ਪੈਦਾ ਹੋਵੇਗਾ।

**ਤਥਾ ਗੀ**–ਅਜੈ ਸੁ ਰੋਵੈ ਭੀਖਿਆ ਖਾਇ–ਏਸ ਨੇ ਸੰਤਾਂ ਨੂੰ ਤਬੇਲੇ ਵਿੱਚ ਖੜ੍ਹੇ ਨੇ ਭਿਖਿਆ ਮੰਗਣ ਤੋਂ ਲਿੱਦ ਪਾ ਦਿੱਤੀ ਸੀ। ਅਖੀਰ ਸੰਤਾਂ ਦੇ ਪੁੱਛਣ ਤੋਂ ਯਤਨ ਦੱਸਿਆ ਕਿ ਇਹ ਤਾਂ ਖਤਮ ਤਾਂ ਹੋ ਸਕਦੀ =ਜੇ ਸਾਰੇ ਲੋਕ ਰਾਜੇ ਦੀ ਨਿੰਦਿਆ ਕਰਨ।=ਰਾਜੇ ਨੇ ਸਭ ਨੂੰ ਦੱਸਿਆ ਕਿ ਮੈਂ ਸੰਤਾਂ ਨੂੰ ਲਿੱਦ ਭਿਖਿਆ ਦਿੱਤੀ, ਲੋਕ ਨਿੰਦਾ ਕਰਨ ਲੱਗੇ=ਜਿਤਨੀ ਬੁੱਕ ਭਰ ਕੇ ਦਿੱਤੀ ਸੀ ਉਤਨੀ ਆਪ ਖਾਣੀ ਪਈ॥ **ਤਥਾਈ**– ਇੱਕ ਦਿਨ ਨਾਰਦ ਜੀ ਤਪੱਸਿਆ ਕਰਦੇ ਸਨ। ਕਾਮਦੇਵ ਸਤੌਣ ਲੱਗਾ ਤਾਂ ਤਿੰਨਾਂ ਨੇ ਕਾਮ ਦਾ ਫੁਰਨਾ ਰੋਕ ਲਿਆ ਭਾਵ ਕਾਮ ਨੂੰ ਜਿੱਤ ਲਿਆ। ਸ਼ਿਵ ਨੇ ਕਹਾ ਅਗੇ ਨਹੀਂ ਕਹਿਨਾ ਚਿੱਤ ਮੈ ਸੋਚਾ ਕਿ ਸ਼ਿਵ ਜੀ ਮੇਰੀ ਵਡਿਆਈ ਨਹੀਂ ਸਹਾਰ ਸਕਦਾ, ਅੱਗੇ ਬ੍ਰਹਮਾ ਜੀ ਪਾਸ ਭੀ ਕਹਾ ਮੈਂ ਕਾਮ ਵਿਜੇਤਾ ਹੈ। ਬ੍ਰਹਮਾ ਅੱਗੋ ਨਾ ਕਹੀ, ਤਾਂ ਬਿਸ਼ਨੂੰ ਪਾਸ ਜਾ ਕਿਹਾ ਕਿ ਮੈਂ ਕਾਮ ਜਿਤਾ ਹੈ।

ਬਿਸ਼ਨੂੰ ਨੇ ਬੜੀ ਸ਼ੋਭਾ ਕੀਤੀ ਨਾਰਦ ਵਾਪਸ ਮੁੜ ਗਿਆ। ਵਿਸ਼ਨੂੰ ਜੀ ਨੇ ਚਿਤ ਮੇਂ ਵਿਚਾਰ ਲਿਆਂਦੀ ਕਿ ਮੁਨੀ ਦੀ ਪ੍ਰੀਖਿਆ ਤਾਂ ਕਰਨੀ ਚਾਹੀਏ ਤਾਂ ਰਸਤੇ ਵਿੱਚ ਸੁੰਦ੍ਰ ਰਾਜ ਮਹਿਲ ਰਚ ਦਿੱਤੇ ਉਸ ਰਾਜੇ ਦੇ ਘਰ ਸੁੰਦ੍ਰ ਕੰਨਿਆ ਰਚ ਦਿੱਤੀ। ਉਸ ਦਾ ਸੁਯੰਬਰ ਹੈ। ਰਾਜੇ ਨੇ ਨਾਰਦ ਮੁਨੀ ਨੂੰ ਕੰਨਿਆ ਦਾ ਹੱਥ ਵਿਖਾਇਆਉਸ ਦੇ ਹੱਥ ਲਿਖਾ ਸੀ ਕਿ ਇਸ ਦਾ ਪਤੀ ਤ੍ਰਿਲੋਕੀ ਦਾ ਮਾਲਕ ਭਗਵਾਨ ਬਣੇਗਾ। ਮੁਨੀ ਵੇਖ ਕੇ ਹੈਰਾਨ ਹੂਆ, ਬਹੁਤ ਸੁੰਦ੍ਰ ਕੰਨਿਆ ਸੀ ਕਿ ਮੈਂ ਹੀ ਇਸ ਦੇ ਨਾਲ ਸ਼ਾਦੀ ਕਰ ਲਵਾਂ, ਚਿਤ ਮੇਂ ਸੋਚਾ ਕਿ ਐਵੇਂ ਤਾਂ ਇਸ ਨੇ ਮੈਨੂੰ ਵਰਨਾ ਨਹੀਂ। ਮੈਂ ਹਰੀ ਪਾਸੋਂ ਹਰੀ ਦਾ ਰੂਪ ਮੰਗ ਲਵਾਂ, ਬਿਸ਼ਨੂੰ ਜੀ ਦੇ ਪਾਸ ਗਿਆ ਕਹਾ ਕਿ ਹਰੀ ਆਪ ਦਾ ਸਰੂਪ ਦੇ ਦੇ। ਹਰੋ ਨਾਮ ਬਾਂਦਰ ਦਾ ਭੀ ਹੁੰਦਾ ਹੈ ਬਿਸ਼ਨੂੰ ਜੀ ਨੇ ਹੋਰ ਤਾਂ ਹੋਰ ਸਾਰਾ ਆਪਦਾ ਰੂਪ ਬਣਾ ਦਿੱਤਾ, ਪਰ ਮੁੱਖ ਬਾਂਦਰ ਦਾ ਲਾ ਦਿੱਤਾ। ਸੁਯੰਬਰ ਵਿੱਚ ਨਾਰਦ ਨੂੰ ਉਸ ਕੰਨਿਆ ਨੇ ਨਾ ਬਰਿਆ, ਬਿਸ਼ਨੂੰ ਜੀ ਆਪ ਬਰ ਕੇ ਲੈ ਗਏ ਸ਼ਿਵ ਜੀ ਦਿਆਂ ਗਣਾਂ ਨੇ ਨਾਰਦ ਨੂੰ ਕਿਹਾ ਕਿ ਤੂੰ ਆਪ ਦਾ ਮੁੱਖ ਤਾਂ ਵੇਖ ਜਦ ਬਾਹਰ ਪਾਣੀ ਵਿੱਚ ਜਾ ਕੇ ਦੇਖਿਆ ਤਾਂ ਨਾਰਦ ਮੁਨੀ ਜੀ ਬੜੇ ਕ੍ਰੋਧ ਸਹਿਤ ਹੋਏ ਸਰਾਪ ਬਿਸ਼ਨੂੰ ਜੀ ਨੂੰ ਦੇ ਦਿੱਤਾ ਕਿ ਮੇਰੇ ਨਾਲ ਛਲ ਕਰਕੇ ਮੇਰੀ ਇਸਤ੍ਰੀ ਬਿਆਹੀ ਹੈ, ਮੈਨੂੰ ਦੁਖੀ ਕੀਤਾ ਹੈ, ਜਾਹ ਤੂੰ ਭੀ ਇਸਤ੍ਰੀ ਪਿੱਛੇ ਰੋਂਦਾ ਫਿਰੇਂਗਾ ਤੈਂ ਮੈਨੂੰ ਬਾਂਦਰ ਦਾ ਮੁੱਖ ਲਾਇਆ ਹੈ ਤੇਰੀ ਬਾਂਦਰ ਹੀ ਸਹਾਇਤਾ ਕਰਨਗੇ। ਵੇਖਹੁ ਬਿਸ਼ਨੂੰ ਨੇ ਨਾਰਦ ਮੁਨੀ ਨਾਲ ਠੱਟਾ ਕੀਤਾ ਤਾਂ ਕੀ ਹਾਲਤ ਹੋਈ ਰਾਮ ਚੰਦਰ ਸਰੂਪ ਵਿੱਚ ਸਰਾਪ ਦਿੱਤਾ ਹੋਇਆਪੂਰਾ ਹੋਇਆ। ਇਸ ਲਈ ਮਖੌਲ ਕਰਨਾ ਨਾ ਚਾਹੀਏ।

**ਤਬਾਹੀ**–ਇੱਕ ਮਯ ਨਾਮ ਵਾਲੇ ਦੈਂਤ ਨੇ ਪਾਂਡਵਾਂ ਲਈ ਇੱਕ ਸੁੰਦ੍ਰ ਮੰਦਰ ਤਿਆਰ ਕੀਤਾ, ਜਿਸ ਵਿੱਚ ਐਸਾ ਹੁਨਰ ਭਰਿਆ ਹੋਇਆ ਸੀ ਜਿੱਥੇ ਕੰਧ ਸੀ, ਉਥੇ ਬੂਹਾ ਭਾਸਦਾ ਸੀ, ਜਿੱਥੇ ਬੂਹਾ ਸੀ, ਉਥੇ ਕੰਧ ਪ੍ਰਤੀਤ ਹੁੰਦੀ ਸੀ ਤੇ ਜਿੱਥੇ ਪਾਣੀ ਦਾ ਸਰੋਵਰ ਸੀ, ਉੱਥੇ ਸੁਕਾ ਪ੍ਰਤੀਤ ਹੁੰਦਾ ਸੀ ਤੇ ਸੁੱਕੇ ਥਾਂ ਪਾਣੀ ਮਲੂਮ ਹੁੰਦਾ ਸੀ, ਉਸ ਜਗ੍ਹਾ ਦੀ ਚੱਠ ਕਰਨ ਵੇਲੇ ਦੁਰਯੋਧਨ ਨੂੰ ਪਾਂਡਵਾਂ ਨੇ ਬੁਲਾਇਆ ਤਾਂ ਬੂਹਾ ਜਾਣ ਕੇ ਕੰਧ ਮੇਂ ਟੱਕਰ ਮਾਰੀ ਸੁੱਕਾ ਸਮਝ ਕੇ ਅੱਗੇ ਹੋਇਆ ਤਾਂ ਪਾਣੀ ਮੇਂ ਗੋਤਾ ਖਾ ਗਿਆ। ਉਸ ਵਕਤ ਦ੍ਰੋਪਤੀ ਨੇ ਵੀ ਭੀਮ ਨੂੰ ਵੀ ਬੋਲੀ ਮਾਰੀ ਅੰਧੇ ਕੇ ਅੰਧੇ ਹੀ ਰਹੇ, ਇਸ ਗੁੱਸੇ ਕਰਕੇ ਦੁਰਯੋਧਨ ਨੇ ਦ੍ਰੋਪਤੀ ਨੂੰ ਜੂਏ ਵਿੱਚ ਜਿੱਤ ਕੇ ਨੰਗੀ ਕਰਨੀ ਚਾਹਿਆ ਸੀ, ਭ੍ਰਾਵ ਯੇਹ ਹੈ ਕਿ ਕਿਸੇ ਨੂੰ ਤਰਕ ਨਹੀਂ ਮਾਰਨੀ

ਚਾਹੀਦੀ। ਦੇਖੋ ਪਾਂਡਵਾਂ ਨੇ ਕਿਤਨੇ ਕਸ਼ਟ ਸਹਾਰੇ ਬਨੋਵਾਸ ਮੇਂ ਫੇਰ ਬਰਾਟ ਰਾਜੇ ਦੇ ਘਰ ਰਹਿ ਕੇ ਅਨੇਕਾਂ ਦੁੱਖ ਪਾਏ, ਕੀਚਕ ਆਦਿਕ ਨੇ ਜਦ ਦ੍ਰੋਪਤੀ ਦੇ ਰੂਪ ਨੂੰ ਵੇਖ ਕੇ ਵਿਭਚਾਰ ਕਰਨਾ ਚਾਹਿਆ ਸੀ।

**੩੫. ਵਾਹਿਗੁਰੂ ਰਾਜਾ ਰੂਪ-**

ਇੱਕ ਰਾਜੇ ਦੇ ਚਾਰ ਪੁੱਤ੍ਰ ਸਨ। ਉਸ ਨੂੰ ਚਾਰੇ ਹੀ ਇੱਕੋ ਜਿਹੇ ਪਿਆਰੇ ਸਨ, ਰਾਜੇ ਨੇ ਕਿਸੇ ਨੂੰ ਵੀ ਗੱਦੀਨਸ਼ੀਨ ਨਹੀਂ ਕੀਤਾ ਸੀ, ਮਰਨ ਕਾਲ ਰਾਜੇ ਨੇ ਚਾਰ ਪੁਤ੍ਰਾਂ ਲਈ ਚਾਰ ਹਿੱਸਿਆਂ ਵਿਚੱ ਰਾਜ ਵੰਡਣ ਲਈ ਚਾਰ ਘੜੇ ਮੰਗਵਾ ਕੇ ਉਨ੍ਹਾਂ ਵਿੱਚ ਭਿੰਨ-ਭਿੰਨ ਵਸਤੂਆਂ ਪਾ ਦਿੱਤੀਆਂ। ਇੱਕ ਵਿੱਚ ਮਿੱਟੀ ਪਾ ਦਿੱਤੀ, ਦੂਜੇ ਵਿੱਚ ਬ੍ਰਿਛਾਂ ਦੇ ਬੀਜ ਪਾ ਦਿੱਤੇ। ਤੀਜੇ ਵਿੱਚ ਕੋਇਲੇ ਪਾ ਦਿੱਤੇ, ਚੌਥੇ ਵਿੱਚ ਪਸ਼ੂਆਂ ਦੀਆਂ ਹੱਡੀਆਂ ਪਾ ਦਿੱਤੀਆਂ। ਇਸ ਪ੍ਰਕਾਰ ਕਰਕੇ ਰਾਜਾ ਮਰ ਗਿਆ, ਪਿੱਛੇ ਰਾਜੇ ਦੇ ਪੁੱਤ੍ਰਾਂ ਨੇ ਚਾਰੇ ਘੜੇ ਕੱਢ ਕੇ ਵੇਖੇ ਤਾਂ ਪਰ ਸਮਝ ਨਾ ਪਾਏ। ਸਿਆਣੇ ਵਜ਼ੀਰ ਬੁਲਾਏ। ਉਨ੍ਹਾਂ ਨੇ ਕਿਹਾ ਕਿ ਤੁਹਾਡਾ ਪਿਤਾ ਅਤਿਅੰਤ ਸਿਆਣਾ ਸੀ, ਉਸ ਨੇ ਜੀਉਂਦੇ-ਜੀਉਂਦੇ ਹੀ ਸਭ ਚੀਜ਼ਾਂ ਵੰਡ ਦਿੱਤੀਆਂ ਹੈ। **ਅੰਤ੍ਰੀਵ ਭਾਵ**-ਮਿੱਟੀ ਵਾਲੇ ਨੂੰ ਧਰਤੀ, ਬੀਜ ਵਾਲੇ ਨੂੰ ਬਾਗ ਆਦਿ, ਕੋਇਲੇ ਵਾਲੇ ਨੂੰ ਸੋਨਾ ਚਾਂਦੀ ਆਦਿ ਸਭ ਧਾਂਤਾਂ ਤੇ ਹੱਡੀਆਂ ਵਾਲੇ ਨੂੰ ਹਾਥੀ ਘੋੜੇ ਆਦਿ ਪਸ਼ੂ। ਸੁਣੋ-ਇਸ ਪ੍ਰਕਾਰ ਅਕਾਲ ਪੁਰਖ ਦਾ ਇਹ ਸਾਰਾ ਸੰਸਾਰ ਚੇਤਨ ਰੂਪ ਹੋਣ ਕਰਕੇ ਸਪੁਤ੍ਰ ਹੈ। ਉਸ ਨੇ ਸਭ ਨੂੰ ਭਿੰਨ-ਭਿੰਨ ਵਸਤੂਆਂ ਵੰਡ ਦਿੱਤੀਆਂ ਹਨ। ਮਿੱਟੀ ਸਭ ਦੇ ਚਰਨਾਂ ਦੀ ਧੂੜ ਬਣਨਾ ਰੂਪ ਜੱਥਾ-ਪਵਹੁ ਚਰਨਾਂ ਤਲ ਊਪਰ ਆਵਹੁ। ਬੀਜ ਓਅੰਕਾਰ ਰੂਪ ਵਾ ਵਾਹਿਗੁਰੂ ਮੰਤ੍ਰ ਰੂਪ ਇਕਨਾਂ ਨੂੰ ਬਖਸ਼ਿਸ਼ ਕੀਤੀ ਹੈ। ਕੋਇਲੇ ਪਾਪਾਂ ਵੱਲੋਂ ਭੈ ਕਰਨ ਰੂਪ ਜਥਾ-ਭੈ ਪਾਇਐ ਮਨ ਸੁਧ ਹੋਇ॥ **ਤਬਾਹੀ**॥ ਪਾਪ ਕਮਾਂਦਿਆਂ ਤੇਰਾ ਕੋਇ ਨਾ ਬੇਲੀ ਰਾਮ॥ ਹੱਡੀਆਂ=ਚਮਰ ਪੋਸ਼ ਕਾ ਮੰਦਰ ਤੇਰਾ ਏਹ ਬਿਧ ਬਨੈ ਗੋਪਾਲਾ, ਭਾਵ ਸਾਰੇ ਥਾਂ ਹੀ ਬ੍ਰਹਮ ਨੂੰ ਵਿਆਪਕ ਰੂਪ ਕਰਕੇ ਜਾਨਣਾ ਰੂਪ ਏਹ ਹੱਡੀਆਂ ਇਕਨਾ ਤਾਈ ਬਖਸੀਆਂ ਹਨ।

**੩੬. ਅਲੰਕਾਰ ਕਲਿਯੁੱਗ ਵਿੱਚ ਨਾਮ ਦੀ ਮਹੱਤਤਾ-**

ਜਿਸ ਪ੍ਰਕਾਰ ਇੱਕ ਛੋਲਿਆਂ ਦਾ ਖੇਤ ਹੁੰਦਾ ਹੈ, ਉਹ ਇੱਕ ਪਾਣੀ ਨਾਲ ਹੀ ਪਲ ਜਾਂਦਾ ਹੈ ਤੇ ਜੌਂਆਂ ਦਾ ਖੇਤ ਦੋ ਪਾਣੀ ਦੇਣ ਤੇ ਸੰਪੂਰਨ ਹੁੰਦਾ ਹੈ ਤੇ ਕਣਕ ਦਾ ਖੇਤ ਤਿੰਨ ਪਾਣੀ ਸੇ ਪੂਰਾ ਹੁੰਦਾ ਹੈ। ਜ ਧਾਨਾਂ ਦਾ ਖੇਤ ਹੁੰਦਾ ਹੈ, ਉਹ ਤਾਂ ਕਰਕੇ ਹੀ ਪੂਰਾ ਪਲ ਸਕਦਾ ਹੈ ਜੇ ਉਸ ਵਿੱਚ ਅੱਠੇ ਪਹਿਰ ਹੀ ਪਾਣੀ ਖੜ੍ਹਾ ਰਹੇ।

**ਅੰਤ੍ਰੀਵ ਭਾਵ**-ਇਸੇ ਪ੍ਰਕਾਰ ਪਿਸ਼ਲ ਜਗ੍ਹਾ ਵਿੱਚ ਥੋੜ੍ਹੀ ਨਾਮ ਦੀ ਤੇ ਸੰਗਤਾਂ ਦੀ ਸੰਗਤ ਕਰਕੇ ਹੀ ਆਨੰਦ ਹੁੰਦਾ ਸੀ, ਜਿਸ ਪ੍ਰਕਾਰ ਸਤਿਯੁੱਗ ਮੇਂ ਧ੍ਰੂਅ ਪ੍ਰਹਿਲਾਦ ਨੇ ਇੱਕ ਵਾਰ ਨਾਮ ਸੁਣਿਆ ਤਾਂ ਉਧਾਰ ਹੋ ਗਿਆ। ਤ੍ਰੇਤੇ ਮੇਂ ਬਾਲਮੀਕ ਨੇ ਦੋ ਵਾਰ ਸੰਤਾਂ ਪਾਸੋਂ ਉਪਦੇਸ਼ ਸੁਣਿਆ ਤਾਂ ਉਧਾਰ ਹੋਇਆ। ਦੁਆਪਰ ਮੇਂ ਬਿਦਰ ਨੇ ਕ੍ਰਿਸ਼ਨ ਭਗਵਾਨ ਪਾਸੋਂ ਤਿੰਨ ਵਾਰ ਨਾਮ ਦਾ ਉਪਦੇਸ਼ ਸ੍ਰਵਣ ਕੀਤਾ। ਇਸ ਲਈ ਉਧਾਰ ਹੋ ਗਿਆ ਤੇ ਕਲਯੁੱਗ ਵਿੱਚ ਧਾਨਾਂ ਦੇ ਖੇਤ ਵੱਤ ਕੇ ਅੱਠੇ ਪਹਿਰ ਨਾਮ ਦੀ ਸੰਗਤ ਹੁੰਦੀ ਰਹੇਗੀ ਤਾਂ ਹੀ ਮਨ ਇਸਥਿਤ ਰਹਿ ਸਕਦਾ ਹੈ।

**੩੧. ਅਲੰਕਾਰ ਤਾਸ਼ ਦਾ-**

ਦੂੱਕੀ=ਦ੍ਵੈਤ। ਤਿੱਕੀ=ਤਿੰਨ ਗੁਣ। ਚੌਕੀ=ਚਤੁਸ਼ਟਾ ਅੰਤਸ਼ਕਰਣ=ਮਨ, ਬੁੱਧ ਚਿੰਤ, ਹੰਕਾਰ। ਪੰਜੀ=ਪੰਜੇ ਵਿਕਾਰ ਕਾਮਾਦਿ। ਛਿੱਕੀ=ਜੀਵ ਦੇ ਛੇ ਵਿਕਾਰ-ਭੁੱਖ ਥੇਹ, ਜਮਨ-ਮਰਨ, ਹਰਖ-ਸੋਗ। ਸੱਤੀ=ਅਗਿਆਨ ਦੀਆਂ ਸੱਤ ਭੂਮਿਕਾ-ਬੀਰ ਜਾਗ੍ਰਤ, ਸੁਖੋਪਤ ਜਾਗ੍ਰਤ, ਸੁਪਨ ਜਾਗ੍ਰਤ, ਜਾਗ੍ਰਤ, ਅਵਰਨ, ਵਿਖੇਪ, ਅਵਿੱਦਿਆ। ਅੱਠੀ=ਪੰਜੇ ਕਲੇਸ਼-ਅਵਿੱਦਿਆ, ਅਸੰਮਤਾ, ਅਭੀਨਿਵੇਸ਼, ਰਾਗ ਤੇ ਦ੍ਵੈਖ+ਤਿੰਨ ਮਾਇਆ ਦੇ ਸੁਭਾਅ-ਅਸੱਤ, ਜੜ੍ਹ, ਦੁੱਖ ਰੂਪ ਹੈ। ਨਹਿਲਾ=ਨੌਂ ਗੋਲਕਾਂ। ਦਹਿਲਾ=ਦਸ ਇੰਦ੍ਰੀਆਂ ਤੇ ਵਿਸ਼ੇ। ਗੋਲਾ=ਮਨ। ਬੇਗੀ-ਮਾਇਆ। ਬਾਦਸ਼ਾਹ-ਅਗਿਆਨ।

*ਚਿੜੀਆ ਰੰਗ=ਇੰਦ੍ਰੀਆਂ ਪਰਾਇਣ ਪੁਰਖ ਭਾਵ ਵਿਖਈ।*
*ਇੱਟ ਰੰਗ=ਦੇਹ ਅਭਿਮਾਨੀ ਪਾਮਰ ਪੁਰਖ।*
*ਹੁਕਮ ਰੰਗ=ਕਾਲ ਦੇ ਅਧੀਨ ਪਾਪ ਪੁਰਖ।*

ਪਾਨ ਰੰਗ=ਸਕਾਮੀ, ਕਾਮਨਾ ਸਹਿਤ। ਇਹ ਚਾਰੇ ਰੰਗ ਹਨ। ਇਨ੍ਹਾਂ ਨੂੰ ਜਿੱਤ ਕੇ, ਯੱਕਾ=ਪ੍ਰਮੇਸ਼ਰ ਵਿੱਚ ਏਕਤਾ ਪ੍ਰਾਪਤ ਕਰਨੀ ਹੈ। ਐਸੀ ਤਾਸ਼ ਖੇਡ ਕੇ ਸੰਸਾਰ ਦੀ ਬਾਜੀ ਜਿੱਤਣੀ ਹੈ। **ਅੰਤ੍ਰੀਵ ਭਾਵ**-ਦੁੱਕੀ=ਨਿਰਗੁਣ, ਸਰਗੁਣ। ਤਿੱਕੀ=ਸਤ, ਚਿੱਤ ਅਨੰਦ। ਚੌਕੀ=ਕਰਣਾ, ਮੁਦਤਾ, ਮੈਤ੍ਰੀ, ਅਪੇਖਿਆ। ਪੰਜੀ=ਸਤ, ਸੰਤੋਖ, ਦਇਆ, ਧਰਮ ਵੀਚਾਰ। ਛਿੱਕੀ=ਭਗਵਾਨ ਦੇ ਛੇ ਚਿੰਨ੍ਹ-ਧਰਮ, ਸੁਜਸ, ਵੈਰਾਗ, ਪੁਨ, ਐਸ੍ਵਰਜ, ਸ੍ਰੇਯ, ਵਿਗਿਆਨ। ਸੱਤੀ=ਗਿਆਨ ਦੀਆਂ ਸੱਤ ਭੂਮਿਕਾਂ-ਸ਼ੁੱਭ ਇੱਛਾ, ਸੁਵਿਚਾਰਨਾ, ਤਮਾਨਸਾ, ਸਤ੍ਵਾਪਾਦ, ਅਸਨਸਕਤ, ਪਦਾਰਥਾਂ ਭਾਵਨੀ, ਤੁਰੀਆ। ਅੱਠੀ=ਚਾਰੇ ਵੈਰਾਗ ਆਦਿ, ਚਾਰੇ ਸ੍ਰਵਨ ਆਦਿ। ਨਹਿਲਾ=ਨਵਧਾ ਭਗਤੀ। ਦਹਿਲਾ=ਪੰਜਾਂ ਤੱਤਾਂ ਦੀ ਧਾਰਨਾ ਤੇ ਪੰਜੇ ਵਿਸ਼ਿਆਂ ਦਾ ਤਿਆਗ।

ਗੋਲਾ=ਨਿਰਹੰਕਾਰ। ਬੇਗੀ=ਪ੍ਰੇਮਾ-ਭਗਤੀ। ਬਾਦਸ਼ਾਹ=ਈਸ਼ਰ। ਯੱਕਾ=ਇੱਕ ਨਾਮ।

ਚਿੜੀਆ ਰੰਗ=ਨਿਮਰਤਾ। ਇੱਟ ਰੰਗ=ਪ੍ਰੇਮਸ਼ਰ ਦੀ ਓਟ। ਹੁਕਮ ਰੰਗ=ਭਾਣਾ ਮੰਨਣਾ। ਪਾਨ ਰੰਗ=ਪ੍ਰਮੇਸ਼ਰ ਨੇ ਅੰਗੀਕਾਰ ਕਰ ਲੈਣਾ। ਇਨ੍ਹਾਂ ਗੁਣਾਂ ਦੀ ਧਾਰਨਾ ਕਰਕੇ ਅੰਤ ਨੂੰ ਜਿੱਤ ਕੇ ਵਾਹਿਗੁਰੂ ਵਿੱਚ ਅਭੇਦ ਹੋਣਾ ਹੈ।

**੩੮. ਨਾਂਏ ਦਾ ਅਲੰਕਾਰ-**

ਸਤਿਗੁਰੂ ਜੀ ਨੇ ਦਸਾਂ ਹੀ ਸਰੂਪਾਂ ਵਿੱਚ ਉਪਦੇਸ਼ ਦੇ ਕੇ ਇੱਕ ਵਾਹਿਗੁਰੂ ਅਕਾਲ ਪੁਰਖਦੀ ਉਪਾਸ਼ਨਾ ਦ੍ਰਿੜ ਕਰਾਈ। ਅਰੰਭ ਹੀ ਇੱਕ ਤੋਂ ਕੀਤਾ ਹੈ।

***ਅਥਵਾ-'ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ॥' (੬੭੯)***

ਜੋ ਸਦਾ ਇੱਕ ਰਸ ਹੈ ਘਟਣ ਵਧਣ ਤੇ ਬਦਲਣ ਵਾਲਾ ਨਹੀਂ, ਜਾਗਦੀ ਜੋਤਿ ਰੂਪ ਹੈ।

***ਅਥਵਾ-'ਜਿਮੀ ਜਮਾਨ ਕੇ ਬਿਖੈ ਸਮੱਸਤਰ ਏਕ ਜੋਤ ਹੈ॥***

ਨ ਘਾਟ ਹੈ ਨਾ ਬਾਧ ਹੈ ਨਾ ਘਾਟ ਬਾਧ ਹੋਤ ਹੈ॥' (ਦਸਮ ੨੬)

ਜਿਸ ਨੂੰ ਸ਼ਾਸਤਰ ਕੱਟ ਨਹੀਂ ਸਕਦਾ, ਪਾਣੀ ਡੋਬ ਨਹੀਂ ਸਕਦਾ, ਅੱਗ ਸਾੜ ਨਹੀਂ ਸਕਦੀ, ਹਵਾ ਉਠਾ ਨਹੀਂ ਸਕਦੀ, ਸਦਾ ਇੱਕ ਰਸ ਹੈ।

ਯਥਾ-ਨਾਂਇਆ ਅਖਰ ਆਪਣਾ ਗੁਣ ਨਹੀਂ ਤਿਆਗਦਾ ਤੇ ਸਦਾ ੯ ਹੀ ਰਹਿੰਦਾ ਹੈ।

ਇਸੇ ਤਰ੍ਹਾਂ ੩੬, ੪੫, ੫੪, ੬੩ ੭੨, ੮੧ ਅਤੇ ੮੦ ਵਿੱਚ ਸਾਰੇ ਹਿੰਦਸਿਆਂ ਦਾ ਜੋੜ ੯ ਦੇ ਬਰਾਬਰ ਹੀ ਹੁੰਦਾ ਹੈ।

ਇਸੇ ਤਰ੍ਹਾਂ ਆਤਮਾ ਜੋ ਸਦਾ ਇਕ ਰਸ ਹੈ, ਜੰਮਣ ਮਰਣ ਤੋਂ ਰਹਿਤ ਹੈ। ਸਰਬ ਵਿਆਪਕ ਹੈ ਉਸੇ ਇੱਕ ਨੂੰ ਹੀ-

***"ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥***
***ਏਕਸੁ ਕੇ ਗੁਨ ਗਾਉ ਆਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥' (੨੮੯)***
***'ਏਕੋ ਕਉ ਨਾਹੀ ਭਉ ਕੋਇ॥ (੭੯੬)***

ਉਸ ਇੱਕ ਦੀ ਉਪਾਸ਼ਨਾ ਕਰਕੇ ਉਸ ਵਿੱਚ ਅੰਤ ਨੂੰ ਅਭੇਦ ਹੋ ਕੇ ਜਨਮ ਮਰਨ ਤੋਂ ਰਹਿਤ ਹੋਈਏ।

**੩੯. ਗਿਆਨ ਸਮੱਗਰੀ-**

(ੳ) ਪੰਜ ਤਰਾਂ ਦੀ ਸਿੱਖੀ=ਧੰਦੇ ਦੀ॥ ਦੇਖਾ ਦੇਖੀ ਦੀ॥? ਹਿਰਸੀ, ਸਿਦਕੀ

ਸਿੱਖੀ, ਭਾਵ ਦੀ ਸਿੱਖੀ, ਧੰਦੇ ਦੀ=ਜੈਸੇ ਕੋਈ ਨੌਕਰੀ ਜਾਂ ਸ਼ਾਦੀ ਆਦਿ ਹੁੰਦੀ ਹੋਵੇ। (ਦੇਖਾ ਦੇਖੀ ਦੀ=ਗੀਸੋ ਗੀਸੀ-ਜਥਾ ਦੇਖਾ ਦੇਖੀ ਸ੍ਵਾਗ ਧਰ॥(ਹਿਰਸੀ ਸਿੱਖੀ)=ਲਾਲਚ ਕਿਸੇ ਤੋਂ ਮਿਲਣਾ ਹੋਵੇ ਵਾ ਮਨ ਦਾ ਲਾਲਚ (ਸਿਦਕੀ ਸਿੱਖ) ਗੁਰਾਂ ਦੇ ਬਚਨ 'ਤੇ ਭਰੋਸਾ ਰੱਖਣਾ ਜੈਸੇ ਬਾਬਾ ਦੀਪ ਸਿੰਘ ਜੀ (ਭਾਵਨਾ ਦੀ ਸਿੱਖੀ) ਜੈਸੇ ਭਾਈ ਘਨੱਈਆ ਸਿੰਘ ਜੀ ਹੋਏ ਹਨ।

(ਅ) ਪੰਜ ਪ੍ਰਕਾਰ ਦੇ ਸ੍ਰੋਤੇ-ਕਾਗ ਭਸੁੰਡ ਦੇ ਪੁੱਚਣ ਤੋਂ ਗੁਰਾਂ ਨੇ ਦੱਸੇ ਹਨ।(੧) ਰਾਗ ਰਾਗਨੀ ਦੀ ਪ੍ਰੀਖਾ ਵਾਲੇ।. (੨) ਸੁਰਾਂ ਦੀ ਵਿਚਾਰ ਵਾਲੇ॥ (੩) ਤਾਲ ਸੁਨਣਾ ਪ੍ਰੇਮ ਦੇ ਕੇ ।.(੪) ਵਾਜਿਆਂ ਦਾ ਰਸ ਲੈਣ ਵਾਲੇ॥(੫) ਸਬਦਾਂ ਦੇ ਅਰਥ ਦੀ ਵਿਚਾਰ ਵਾਲੇ॥ ਜੋ ਹਿਤ ਲਾ ਕੇ ਅਰਥ ਸਮਝਦਾ ਹੈ ਸੋ ਸ੍ਰੋਤਾ ਰਸ ਨਾਲ ਤ੍ਰਿਪਤ ਹੁੰਦਾ ਹੈ। ਔਰ ਚਾਰ ਤਰ੍ਹਾਂ ਦੇ ਸਰੋਤੇ ਹਨ, ਜੋ ਛਿਲਰ ਖਾਨ ਵਤ ਹਨ ਫੋਕਟ ਦੇ ਰਸ ਵਿੱਚ ਫਸੇ ਗਏ ਹਨ॥

(ੲ) ਜੁਗਾਂ ਦਾ ਨਿਰਣਾ-ਸਤਿਜੁਗ ਵਿੱਚ ਗੈਂਡਾ ਮਾਰ ਕੇ ਜੱਗ ਕਰਦੇ ਸੀ। ਤ੍ਰੇਤੇ ਵਿੱਚ ਅਸ਼ਮੇਧ ਜੱਗ ਕਰਦੇ ਸਨ। ਚਾਰ ਹਿੱਸੇ ਘੋੜੇ ਦੇ ਕਰਕੇ, ਇੱਕ ਅਹੂਤੀ ਵਿੱਚ, ਇੱਕ ਬਾਮਨ ਨੂੰ, ਇੱਕ ਜਗ ਕਰਾਉਣ ਵਾਲੇ ਨੂੰ ਤੇ ਇੱਕ ਹਮਨ ਕਰਨ ਵਾਲਿਆਂ ਨੂੰ। (**ਧਰਮ ਵਿਜੈ ਸ਼ਾਸਤਰ ਵਿਚੱ ਲਿਖਿਆ ਹੈ**) ਕਿ ਫਿਰ ਉਸ ਘੋੜੇ ਕੋ ਜਿੰਦਾ ਕਰ ਲੈਂਦੇ ਸਨ। ਫੇਰ ਰਾਜਸੂ ਜੱਗ ਵੀ ਕਰਦੇ ਰਹੇ। ਸਭ ਰਾਜਿਆਂ ਕੋ ਇਕੱਠੇ ਕਰਕੇ ਉਨ੍ਹਾਂ ਦਾ ਧਨ ਲੈ ਲੈਣਾ ਫੇਰ ਆਪਣੇ ਅਧੀਨ ਕਰਕੇ ਉਨ੍ਹਾਂ ਕੋ ਸਿਰੋਪਾ ਪਾ ਕੇ ਭੇਜਣਾ। ਇੱਕ ਗਊਲੰਭ ਜੁਗ ਹੁੰਦਾ ਹੈ ਗਊਆਂ ਦੀ ਰੱਖਿਆ ਵਾਸਤੇ। ਫੇਰ ਦੁਆਪਰ ਵਿੱਚ ਗੋਮੇਧ ਜੱਗ ਕੀਤਾ ਉਹ ਜਿਊਂਦੀ ਨਾ ਹੋ ਸਕੀ। ਜਿਨ੍ਹਾਂ ਨੇ ਉਸ ਦਾ ਮਾਸ ਖਾਧਾ ਸੀ। ਉਹ ਸਭ ਮੁਸਲਮਾਨ ਹੋ ਗਏ।

(ਸ) ਗੁਰੂ ਜੀ ਉਤਮ ਵਕਤੇ ਹੈ=ਤਿੰਨ ਤਰ੍ਹਾਂ ਦੇ ਵਕਤੇ ਹੁੰਦੇ ਹਨ। ਉੱਤਮ, ਮਧਮ, ਕਨਿਸ਼ਟ, ਜੋ ਮਨ ਪ੍ਰਤੀ ਉਪਦੇਸ਼ ਦੇਵੇਸੋ ਉੱਤਮ ਹੈ, ਜੋ ਕਿਸੇ ਪ੍ਰਤੀ ਉਪਦੇਸ਼ ਉਚਾਰੇ ਸੋ ਮਧਮ ਹੁੰਦੇ ਹਨ, ਜੋ ਕਿਸੇ ਨੂੰ ਤਾੜ ਕੇ ਉਪਦੇਸ਼ ਦੇਵੇ ਸੋ ਕਨਿਸ਼ਟ ਬਕਤਾ ਹੈ। ਗੁਰੂ ਜੀ ਤਿੰਨੇ ਹੀ ਤਰ੍ਹਾਂ ਦੇ ਉਪਦੇਸ਼ ਦਿੰਦੇ ਹਨ, ਤਾੜ ਕੇ ਇਸ ਪ੍ਰਕਾਰ (ਏ ਮਨ ਚੰਚਲਾ ਚਤਰਾਈ ਛਡ ਵਿਕਰਾਲ, ਵਾ ਮਨ, ਖੁਟਹਰ ਤੇਰਾ ਨਹੀਂ ਬਿਲਾਸਾ)। ਪਿਆਰ ਭੀ ਮਨ ਪ੍ਰਤੀ-ਯਥਾ-ਮਨ ਪਿਆਰੇ ਮਿਤ੍ਰਾ ਗੋਬਿੰਦ ਨਾਮ ਸਮਾਲੇ, ਮਨ ਪਿਆਰੇ ਮਿਤ੍ਰਾ ਹਰਿ ਨਿਬਹਿ ਤੇਰੇ ਨਾਲੇ॥ ਸੁਤੇ ਭੀ ਮਨ ਤਾਈ

ਜੈਸੇ ਬਚਨ ਹੈ=ਏ ਮਨ ਮੇਰਿਆ ਬਿਨ ਪਉੜੀਆਂ ਮੰਦਰ ਕਿਉ ਚੜੈ ਰਾਮ॥ ਏ ਮਨ ਮੇਰਿਆ ਬਿਨ ਬੇੜੀ ਪਾਰ ਨਾ ਅੰਬੜੈ ਰਾਮ।.

(ਹ) ਰੱਬ ਦੇ ਮਿਲਣ ਦੇ ਅੱਠ ਰਸਤੇ-੧. ਬ੍ਰਹਮ ਦ੍ਰਿਸ਼ਟੀ॥ ੨. ਮਿਥਿਯੰਤ ਦ੍ਰਿਸ਼ਟੀ।. ੩. ਈਸ਼ਰ ਦੇ ਅਧੀਨ ਸਭ ਕਿਛ ਹੈ॥ ੪. ਤਿੰਨ ਗੁਣਾਂ ਦੇ ਅਧੀਨ ਹੈ ਸਭ ਕੁੱਛ।। ੫. ਪ੍ਰਕ੍ਰਿਤੀ ਦੇ ਅਧੀਨ॥ ੬. ਕਰਮਾਂ ਦੇ ਅਧੀਨ ਹੈ ਸਭ।. ੭ ਕਾਂਲ ਦੇ ਅਧੀਨ ਹੈ। ੮ ਪ੍ਰਮੇਸ਼ਵਰ ਦੇ ਭੈਅ ਵਿੱਚ ਸਾਰੀ ਸ੍ਰਿਸ਼ਟੀ ਹੈ।

**੪੦. ਅੰਤ੍ਰੀਵ ਭਾਵ ਰਸਾਇਣ ਮਾਰਨੀ ਅਲੰਕਾਰ-**

ਪਾਰਾ ਪ੍ਰੇਮ ਦਾ ਗੁਰ ਭਗਤਿ ਦੀ ਹੋਇ ਗੰਧਕ,

*ਸਿੰਗਰਫ ਸੱਤ ਬਚਨ ਦਾ ਪਾ ਲੈਣਾ।*
*ਮਿੱਠਾ ਤੇਲੀਆ ਮਿੱਠੜੇ ਬੋਲਣੇ ਦਾ,*
*ਠੇਕੇ ਗੁਰਾਂ ਦੇ ਵਿੱਚੋਂ ਮੰਗਾ ਲੈਣਾ।*
*ਖਿਮਾ ਪਾਣੀ ਕੁਮਾਰ ਦੀ ਪਾਇ ਰਗੜੋ,*
*ਬ੍ਰਹਿਮ ਗਿਆਨ ਦੀ ਅਗਨ ਜਲਾਏ ਲੈਣਾ।*
*ਟੱਵਾ ਸਬਰ ਦਾ, ਖਰਲ ਸਤਿਸੰਗ ਵਾਲਾ,*
*ਰਗੜਾ ਸਵਾਸਾਂ ਦੇ ਨਾਲ ਲਗਾ ਲੈਣਾ।*
*ਟਿੱਕੀ ਬੰਨ੍ਹ ਚਿੱਤ ਦੀ ਕੁੱਜੀ ਵਿੱਚ ਧਰ ਕੇ,*
*ਉੱਤੇ ਚੁੱਪ ਦਾ ਚੱਪਣ ਟਿਕਾ ਲੈਣਾ।*
*ਮਿੱਟੀ ਮਨ ਦੀ ਲਾ ਕੇ ਕਰੋ ਸੰਪਟ,*
*ਦੇ ਕੇ ਸ਼ਰਧਾ ਦੀ ਪੁੱਠ ਦਵਾ ਲੈਣਾ।*
*ਸਤ, ਸੰਤੋਖ, ਸਤ ਸੰਗ, ਵਿਚਾਰ ਚਾਰੇ,*
*ਜਾਂਤ ਅਭਿਆਨ ਕੁੱਟ ਛਣਾ ਲੈਣਾ।*
*ਦਸਾਂ ਗੁਰਾਂ ਦਾ ਪਵਿੱਤਰ ਉਪਦੇਸ਼ ਲੈ ਕੇ,*
*ਵਜ਼ਨ ਤੱਕੜਾ ਨਾਲ ਤੁਲਾ ਲੈਣਾ।*
*ਸੁਤੇ ਉੱਠ ਕੇ ਮੋਹ ਦੀ ਨੀਂਦ ਵਿੱਚੋਂ,*
*ਤੋਲਾ ਇੱਕ ਦਵਾਈ ਦਾ ਖਾ ਲੈਣਾ।*
*ਲਾਲ ਮਿਰਚ ਨਹੀਂ ਹੰਗਤਾ ਦੀ ਮੂਲ ਖਾਣੀ,*
*ਖੱਟਾ ਨਿੰਦਾ ਦੇ ਵੱਲੋਂ ਬਚਾ ਲੈਣਾ।*

*ਤੇਲ ਤਮਾਂ ਦਾ ਭੁੱਲ ਕੇ ਵਰਤਣਾ ਨਹੀਂ,*
*ਸੌਣਾ ਜਾਗਣਾ ਖੂਬ ਟਿਕਾ ਲੈਣਾ।*
*ਕਾਮਿ ਕ੍ਰੋਧ ਲੋਭ ਮਹ ਹੰਕਾਰ ਪੰਜੇ,*
*ਇਨ੍ਹਾਂ ਲੂਣਾਂ ਤੋਂ ਚਿੱਤ ਹਟਾ ਲੈਣਾ।*
*ਗੁੜ ਗੁਮਾਨ ਤੇ ਤਰਕ ਨਹੀਂ ਮੂਲ ਕਰਨੀ,*
*ਚਿਤ ਵਿਸ਼ੇ ਦੀ ਵਲੋਂ ਹਟਾ ਲੈਣਾ।*
*ਸੇਵਹੁ ਨਿੱਤ ਪਿਆਰੇ ਇਸ ਔਸ਼ਧੀ ਨੂੰ,*
*ਰੋਗ ਆਪ ਦਾ ਦੂਰ ਕਰਾ ਲੈਣਾ।*
*ਜਿੰਨੇ ਪਿੱਛੇ ਆਖੇ ਰੋਗ ਦੂਰ ਹੁੰਦੇ,*
*ਇਸ ਪੱਥ ਨੂੰ ਚਿੱਤ ਵਸਾ ਲੈਣਾ।*
*ਰੋਗ ਫੇਰ ਨਾ ਕੋਈ ਨਜ਼ੀਕ ਆਵੇ,*
*ਇਹ ਗੁਰਾਂ ਦਾ ਕਹਿਆ ਅਜ਼ਮਾ ਲੈਣਾ।*

**੪੧. ਅਲੰਕਾਰ ਸਰਵਣ ਦੇ ਖੱਟ ਚਿੰਨ-**

(੧) ਉਪਕ੍ਰਮ ਉਪ ਸੰਹਾਰ=ਜਿਸ ਪ੍ਰਕਰਮ ਸੇ ਸ਼ੁਰੂ ਕਰਨਾ ਉਸੇ ਪ੍ਰਕਰਣ ਮੇਂ ਸਮਾਪਤੀ ਕਰਨੀ ਆਦਿ ਭੀ ਅਦ੍ਵੈਤ ਕਾ ਕਥਨ ਕਰਨਾ ਤੇ ਅੰਤਿ ਮੇਂ ਭੀ ਅਦ੍ਵੈਤ ਦਾ ਕਥਨਾ ਕਰਨਾ।

ਯਥਾ-੧. **ਆਦਿ ਸਚੁ ਜੁਗਾਦਿ ਸਚੁ**, ੨. **ਅਭਿਆਸ ਵਾਰ**-ਵਾਰ ਅਦ੍ਵੈਤ ਦਾ ਚਿੰਤਨ ਕਰਨਾ ਯਥਾ-ਹਰਿ ਏਕ ਸਿਮਰ ਹਰਿ ਏਕ ਸਿਮਰ ਪਿਆਰੇ, ੩. ਅਪੂਰਬਤਾ=ਯਥਾ-ਭਾਈ ਰੇ ਗੁਰ ਬਿਨ ਗਿਆਨ ਨਾ ਹੋਇ॥੪॥ ਫਲ=ਬ੍ਰਹਮਗਿਆਨ ਯਥਾ-ਮੁਕਤ ਨਹੀਂ ਵਿੱਦਿਆ ਵਿਗਆਨ॥ ੫. ਅਰਥਵਾਦ-ਅਦ੍ਵੈਤ ਦੇ ਸ੍ਰਵਣ ਕਰਨ ਦੀ ਮਹਿਮਾ ਕਹਿ ਕੇ ਉਸ ਤਰਫ ਚਿਤ ਦੀ ਬ੍ਰਿਤੀ ਨੂੰ ਲਾਉਣਾ ਜਥਾ-ਸੁਣਿਐ ਪੋਹ ਨਾ ਸਕੈ ਕਾਲ-ਨਾ ਸ੍ਰਵਣ ਕਰਨ ਵਾਲਿਆਂ ਦੇ ਖੇਡਣ॥੬॥ ਉਪ ਪਤੀ-ਯੁਕਤੀ ਜਾ ਕੇ ਭੀਤਰ ਹੈ ਅੰਤਰਾ, ਜੈਸੇ ਪਸ ਤੈਸੇ ਉਇ ਨਰਾ॥ ਅਭੇਦ ਕੀ ਸਾਧਕ ਜੁਗਤੀ ਭੇਦ ਕੀ ਬਾਧਕ ਯੁਕਤੀ ਯਥਾ=ਸਗਲ ਬਨਸਪਤ ਮਹਿ ਬੈਸੰਤਰ ਸਗਲ ਦੂਧ ਮਹਿ ਘੀਆ-ਨਾਮ ਦਾ ਕਾਰਨ ਦੇ ਸਰੂਪ ਫਲ ਤੇ ਆਉਧੀ॥੧॥ ਪ੍ਰਮੇਸ਼ਰ ਨੂੰ ਹਾਜਰ ਨਾਜਰ ਸਮਝ ਕੇ ਉਸ ਦੇ ਭੈਅ ਵਿੱਚ ਰਹਿਣ ਏਹ ਕਾਰਨ ਹੈ ॥ ੨. ਸਰੂਪ ਅਖੰਡ ਅਰਥ ਤਤ ਬੋਧ (੩) (ਫਲ) ਜਨ ਹਰਿ ਜਪਿਆ ਤੇ ਹਰਿ ਹੋਏ॥੪॥ ਅਉਧੀ॥ ਧਰਤ ਅਕਾਸ ਪਤਾਲ ਹੈ ਕਿ

ਮੇਰੀ ਜਿੰਦੜੀਏ-ਸਭ ਹਰਿ ਹਰਿ ਨਾਮ ਅਮੋਲੇ ਰਾਮ॥

**੪੨. ਮਨ ਦੀਆਂ ਪੰਜ ਬਿਰਤੀਆਂ-**

(੧) ਪ੍ਰਮਾਣ-ਦਿਸਨ ਵਾਲੀਆਂ ਚੀਜ਼ਾਂ ਵਿੱਚ ਮਨ ਦੇ ਪਰਚੇ ਰਹਿਣਾ-ਨਵਿਰਤੀ ਯਥਾ-ਦ੍ਰਿਸਟੇ ਕਿਛ ਸੰਗ ਨਾ ਜਇ ਮਾਨ ਤਿਆਗ ਮੋਹਾ॥(੨) ਵਿਪਜ਼ੇ-ਬੇਦ ਸਾਸਤਰ ਗੁਰੂ ਦੀ ਆਗਿਆ ਤੋਂ ਉਲਟ ਸਭ ਜਗਤ ਸਤ ਜਾਨਣਾ ਤੇ ਬ੍ਰਹਮ ਨੂੰ ਅਸੱਤ ਕਰਕੇ ਜਾਨਣਾ ਨਿਵਰਤੀ=ਯਥਾ-ਏਹ ਜਗ ਧੂੰਏ ਕਾ ਪਹਾਰ ਹੈ ਸਾਚਾ ਮਾਨਿਆ ਕੇਹ ਵਿਚਾਰ॥ (੩) ਨਿਦ੍ਰਾ=ਜਾਗ੍ਰਤ ਸੁਪਨ ਦਾ ਅਭਾਵ ਮਨ ਬੁਧ ਨੇ ਅਵਿਦਿਆ ਵਿੱਚ ਲੀਨ ਹੋਣਾ ਪ੍ਰਤੱਖ ਨੀਂਦ ਸਖੋਪਤ ਅਵਸਥਾ॥ ਨਵਿਰਤੀ=ਯਥਾ=ਰਾਮ ਪਿਆਰੇ ਸਦਾ ਜਾਗਹਿ ਨਾਮ ਸਮਿਰਿਹਿ ਅਨ ਦਿਨੋਂ॥੪॥ ਵਿਕਲਪ-ਬਿਰਤੀ ਦੀ ਇਕਾਗਰਤਾ ਹੋ ਨਾ ਸਕਨੀ ਫਲ ਇਛਾ ਬਹੁਤੀ ਕਰਨੀ=ਯਥਾਸੇਵਾ ਥੋੜ੍ਹੀ ਮਾਂਗਨ ਬਹੁਤਾ॥ ਨਵਿਰਤੀ =ਯਥਾ=ਸੇਵਾ ਕਰਤ ਹੋਇ ਨਿਹਕਾਮੀ॥੫॥ ਸਿਮ੍ਰਤੀ=ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ, ਭਜਨ ਸਿਮਰਨ ਦੇ ਵਕਤ, ਨਵਿਰਤੀ ਯਥਾ=ਮਨ ਕੀ ਮਤੁ ਤਿਆਗਹੁ ਹਰਿ ਜਨ॥

ਪੰਜਾਂ ਦਲਿਆਂ ਵਾਲਾ ਰਾਜਾ ਸੁੱਖੀ ਹੁੰਦਾ ਹੈ-(੧) ਦੇਸ (੨) ਦੁਰਗ॥ (੩) ਦਲ॥(੪) ਦਰਬ॥(੫) ਦਾਨ॥ ਪੰਜ ਦਦਾਰੀ ਭੂਪ ਪ੍ਰਧਾਨ।

**੪੩. ਅਲੰਕਾਰ ਹਮਾਊ ਪੰਖੀ ਦਾ-**

ਜਿਸ ਪ੍ਰਕਾਰ ਹਮਾਊ ਪੰਖੀ ਦੇ ਪਰਾਂ ਨਾਲ ਕੋਈ ਤੀਰ ਆਦਿ ਵਸਤੂ ਬੰਨ੍ਹ ਦੇਈਏ ਜਿਸ ਵਕਤ ਉਹ ਤੀਰ ਧਨਖ ਵਿਚੋਂ ਛੁਟਦਾ ਹੈ, ਪੱਰ ਦੇ ਬਲ ਕਰਕੇ ਉਡਾਰੂ ਤੀਰ ਹੁੰਦਾ ਹੈ, ਜਿਸ ਦੇਸ਼ ਵਿੱਚ ਹਮਾਊ ਪੰਛੀ ਹੁੰਦਾ ਹੈ, ਉਥੇ ਪਹੁੰਚ ਜਾਂਦਾ ਹੈ। ਫੇਰ ਮੁੜ ਕੇ ਧਰਤੀ ਉੱਤੇ ਨਹੀਂ ਆਉਂਦਾ। **ਅੰਤ੍ਰੀਵ ਭਾਵ**-ਤੈਸੀ ਹੀ ਗੀਤੀ ਨਾਮ ਦੀ ਕਹੀ ਜਾਂਦੀ ਹੈ, ਜੋ ਦਿਨ ਰਾਤ ਇੱਕ ਚਿਤ ਨਾਮ ਦਾ ਚਿੰਤਨ ਕਰਦਾ ਹੈ। ਜਦੋਂ ਦੇਹ ਵਿੱਚੋਂ ਪ੍ਰਾਣ ਛੁੱਟਦੇ ਹੈ ਨਾਮ ਦਾ ਸੰਗੀ ਹੁੰਦਾ ਹੈ। ਜਿੱਥੇ ਨਾਮੀ ਦਾ ਦੇਸ਼ ਹੈ ਸੋਭਠੀਕ॥ ਤਿਸ ਥਾ ਬਿਨਾ ਡੋਰੀ ਪਹੁੰਚਾਉਂਦਾ ਹੈ। ਫਰ ਜਗ ਵਿੱਚ ਜਨਮ ਨਹੀਂ ਧਾਰਦੇ ਜੋ ਸਤਿਨਾਮ ਦੇ ਪ੍ਰੇਮੀ ਹੋਏ ਨਹ। ਲੋਕਾਂ ਦਾ ਅਨੁਮਾਨ ਹੈ। ਕੋਈ ਸਮਝਦਾ ਹੈ ਕਿ ਰਸਾਇਣ ਹੈ ਗੁਰਾਂ ਦੇ ਪਾਸ, ਕੋਈ ਕਹਿੰਦਾ ਹੈ, ਧਰਮ ਗੁਰਾਂ ਨੂੰ ਬਧੌਂਦਾ ਹੈ। ਕੋਈ ਕਲਾਵਾਨ ਸਮਝਦਾ ਹੈ, ਕੋਈ ਪਾਸ ਪਾਰਸ ਜਾਨਦਾ ਹੈ, ਕੋਈ ਕਹਿੰਦੇ ਕਿ ਦੇਵਤਾ ਨੇ ਵਰ ਦਿੱਤਾ ਹੈ, ਕੋਈ ਸਮਝਦਾ ਤੰਤ੍ਰਾਂ ਦਾ ਸੇਵਨ

ਕੀਤਾ ਹੈ। ਕੋਈ ਕਹਿੰਦਾ ਹੈ ਕਿ ਨਿਧ ਸਿਧ ਏਨ੍ਹਾਂ ਦੇ ਪਾਸ ਹੈ। ਇਸ ਕਰਕੇ ਗਰੀਬਾਂ ਨੂੰ ਦਾਨ ਦਿੰਦੇ ਹਨ, ਪਰ ਜਿਨ੍ਹਾਂ ਉੱਪਰ ਕ੍ਰਿਪਾ ਦ੍ਰਿਸ਼ਟੀ ਸੇ ਗੁਰਾਂ ਨੇ ਤੱਕ ਕੇ ਅਵਿੱਦਿਆ ਦੂਰ ਕੀਤੀ ਹੈ, ਤਿਨਾਂ ਨੇ ਜਾਨਿਆ ਹੈ ਕਿ ਆਪ ਪ੍ਰਮੇਸਰ ਦਾ ਸਰੂਪ ਹੀ ਹਨ॥

**੪੪. ਅਲੰਕਾਰ ਗਿਆਨ ਬ੍ਰਿਛ ਦਾ-**

**ਅੰਤ੍ਰੀਵ ਭਾਵ**-ਮਨ ਨੀਵਾਂ ਰਖਨ ਰੂਪ ਧਰਤੀ ਹੈ। ਪ੍ਰੇਮ ਦਾ ਬੀਜ, ਧਰਮ ਦਾ ਅੰਕੁਰ, ਨੇਮ ਰੂਪ ਵੱਧਨਾ ਹੈ। ਭਗਤੀ ਦੀ ਛਿੱਲ ਹੈ, ਦਇਆ ਦਾ ਮੁੱਢ ਹੈ। ਸਮ ਦ੍ਰਿਸ਼ਟੀ ਰੂਪ ਆਂਡਾ, ਹਨ ਚਫੇਰੇ, ਸਤਿ ਪ੍ਰਤੱਗੀ ਵਾ ਸਚ ਬੋਲਣ ਰੂਪ ਪਾਣੀ ਪਾਵਨਾ ਹੈ, ਪਵਿੱਤਰਤਾ ਰੂਪ ਸਿੰਜਨਾ ਹੈ, ਧੀਰ ਹੈ ਉਸ ਦੀ ਰਖਵਾਲੀ, ਸਮੂਹ ਸ਼ੁੱਭ ਕਰਮ ਪਤ੍ਰੇ ਹੈ, ਸ੍ਰੇਸ਼ਠ ਬੁੱਧੀ ਰੂਪ ਡਾਲੀ ਬਧੀ ਹੈ, ਹਰੀ ਕੇ ਨਾਮ ਰੂਪ ਬੇਅੰਤ ਫੁਲ ਲੱਗੇ ਹਨ, ਅਪਨੇ ਸਰੂਪ ਦੀ ਪਛਾਣ ਰੂਪ ਫਲ ਨਾਲ ਫਲਾ ਹੈ, ਇਸ ਫਲ ਵਿੱਚ ਸੁੱਖ ਰੂਪੀ ਰਸ ਹੈ, ਸੱਤ ਰੂਪੀ ਧੁੱਪ ਤੋਂ ਮੁਕਤੀ ਰੂਪੀ ਛਾਂ ਦੀ ਪ੍ਰਾਪਤੀ ਹੁੰਦੀ ਹੈ, ਜੋ ਕਦੇ ਵੀ ਨਹੀਂ ਢੱਲਦੀ। ਮੋਹ ਰੂਪ ਪਸ਼ੂ ਨਾ ਚਰ ਜਾਨ ਇਸ ਲਈ ਸੰਗਤ ਰੂਪ ਚਾਰ ਚੁਫੇਰੇ ਵਾੜ ਕੀਤੀ ਹੈ, ਸੰਤਾਂ ਰੂਪੀ ਪੰਛੀ ਇਸ ਬ੍ਰਿਛ ਕੋ ਸੇਵਦੇ ਹਨ, ਉਪਕਾਰ ਕਰਨੇ ਹੋਰਾਂ ਤਾਈਂ ਭੀ ਇਸ ਬ੍ਰਿਚ ਦੇ ਫਲ ਦਿੰਦੇ ਹਨ।

**੪੫. ਅਲੰਕਾਰ ਦੋਲਤ ਖਾਂ ਪ੍ਰਤੀ ਉਪਦੇਸ਼-**

ਕੰਧਾਰ ਮੇਂ ਨਵਾਬ ਦਾ ਮਨ ਗਿਆ ਤੇ ਕਾਜ਼ੀ ਦਾ ਘੋੜੀ ਦੇ ਵਛੇਤੇ ਪਾਸ ਘਰ ਮੇਂ. ਮਹਾਰਾਜ ਜੀ ਕਹਿੰਦੇ ਹਨ ਹੇ ਨਵਾਬ ਵਾਸਤਿਵ ਵਿੱਚ ਮਨ ਚੰਚਲ ਹੈ, ਇਸ ਦਾ ਰੋਕਣਾ ਕਠਿਨ ਹੈ। ਜੇ ਰੁਕ ਜਾਵੇ ਬੜਾ ਅਮੋਲ ਹੈ। ਬਿਨਾਂ ਮਨ ਰੁਕੇ ਤੋ ਪੜਨਾ ਸੁਣਨ ਸਭ ਫੋਕਟ ਹੈ। ਪ੍ਰੇਮ ਨਹੀਂ ਥੋੜ੍ਹੇ ਮਾਤ੍ਰ ਹੁੰਦਾ ਵਿਚਾਰ ਬਿਨਾ ਰਹਿੰਦਾ ਹੈ। ਜੈਸੇ ਪਾਰਾ ਅੰਗੂਰੀ ਤਰੇ ਟਿਕਦਾ ਨਹੀਂ॥ ਅਨੇਕ ਜਤਨ ਕਰਨੇ ਸੇ ਬੀ ਬਾਹਰ ਨਿਕਲ ਜਾਂਦਾ ਹੈ, ਜਦ ਸੋਧਨ ਵਾਲਾ ਮਿਲ ਜਾਵੇ ਉਹ ਮਾਰਕੇ ਸਥਿਤ ਕਰ ਦਿੰਦਾ ਹੈ। ਐਸੇ ਹੀ ਮਨ ਗੁਰਾਂ ਦੇ ਮਿਲਣ ਕਰਕੇ ਇਸ ਸਥਿਤੀ ਧਾਰਦਾ ਹੈ। (ਦੂਜਾ) ਜੈਸੇ ਮੁੱਖ ਜੋਰ ਘੋੜਾ ਅਨਜਾਣ ਅਸਵਾਰ ਨੂੰ ਦੁਖੀ ਕਰਦਾ ਹੈ, ਆਪਣੀ ਇੱਛਾ ਅਨੁਸਾਰ ਚਲਾਉਂਦਾ ਹੈ, ਜੇ ਸਿਆਣੇ ਅਸਵਾਰ ਹੱਥ ਮੇਂ ਕੋੜਤਾ ਪਕਤ ਕੇ ਚੜ੍ਹੇ ਤੇ ਮੁੱਖ ਮੇਂ ਕੜਿਆਲਾ ਦੇ ਕੇ ਬੱਸ ਕਰੇ ਤੈਸੇ ਹੀ ਗੁਰਾਂ ਦਾ ਸ਼ਬਦ ਅਸਵਾਰ ਹੈ ਤਿਸ ਦੇ ਤਲੇ ਮਨ ਰੂਪ ਘੋੜੇ ਕੇ ਦੇਈਏ ਜੋ ਨਰਕ ਦਾ ਦੁੱਖ ਹੈ ਬ੍ਰਿਹ ਕੋੜੜਾ ਵਖਾਈਏ ਵਿਸ਼ਿਆਂ ਦੀ ਨਵਿਰਤੀ ਰੂਪ

ਕੰਡਿਆਲਾ ਇਸ ਪ੍ਰਕਾਰ ਮਨ ਰੂਪੀ ਘੋੜਾ ਵੱਸ ਹੁੰਦਾ ਹੈ॥

**੪੬. ਅਲੰਕਾਰ ਨੌਧਾ ਭਗਤੀ ਦਾ-**

(੧) ਸੰਗਤ ਵਿੱਚ ਮਿਲ ਕੇ ਸੇਵਾ ਕਰਨੀ ਤੇ ਸੰਗਤ ਵਿੱਚ ਸਮਾਂ ਬਤੀਤ ਕਰਨਾ। (੨) ਹਰੀ ਤੇ ਗੁਰੂ ਦਾ ਇਤਿਹਾਸ ਸੁਨਣਾ ਇਕਾਗਰ ਕਰਕੇ ਮਨ ਲਾਉਣਾ॥ (੩) ਚਰਨ ਕੰਵਲਾ ਦਾ ਮਨ ਨੂੰ ਭੌਰਾ ਕਰਨਾ ਗੁਰਾਂ ਦੇ ਸਰੂਪ ਦਾ ਰਿਦੇ ਮੇਂ ਧਿਆਨ ਕਰਨਾ॥ (੪) ਪ੍ਰੇਮ ਨਾਲ ਮੱਖੋਂ ਗੁਨ-ਗਾਉਣੇ ਪਲਕਾਵਲੀ ਸਰੀਰ ਤੇ ਆ ਜਾਣੀ॥ (੫) ਪਰਾਏ ਔਗੁਣ ਨਾ ਜਾਨਣੇ ਹਾਣ ਲਾਭ ਇੱਕੋ ਜਿਹਾ ਹੋਨੇ॥ (੬) ਸਭ ਨਾਲੋਂ ਛਲ ਰਹਿਤ ਹੋਨਾ ਤੇ ਹਰਖ ਸੋਗ ਨਾ ਆਉਣਾ। (੭) ਪਕਾ ਨਿਸ਼ਚਾ ਵਾਹਿਗੁਰੂ ਵਿੱਚ ਹੋਨਾ ਕਦੇ ਨਾ ਡੋਲਣਾ॥ (੮) ਸਭ ਨੂੰ ਹਰੀ ਦਾ ਸਰੂਪ ਜਾਨਣਾ ਸਭ ਵਿੱਚ ਉਹੀ ਵਿਆਪਕ ਹੈ॥ (੯) ਇੰਦ੍ਰੀ ਤੇ ਮਨ ਰੋਕਨੇ ਕਰਮਾਂ ਤੋਂ ਬਿਰਕਤ ਹੋਣਾ ਸ੍ਵਰਗ ਦੀ ਇੱਛਾ ਤਿਆਗ ਦੇਣੀ॥ ਇਹ ਏਮਨਾਬਾਦ ਵਿੱਚ ਮਰਦਾਨੇ ਦੇ ਪੁੱਛਣ ਤੋਂ ਗੁਰਾਂ ਦੱਸੀ ਨੌਂ ਤਰ੍ਹਾਂ ਦੀ ਭਗਤੀ॥

**੪੭. ਅਲੰਕਾਰ ਅੰਮ੍ਰਿਤ ਵੇਲੇ ਇਸ਼ਨਾਨ ਦਾ ਫਲ-**

ਮਨਸੁਖ ਨੇ ਸ਼ਿਵਨਾਭ ਪ੍ਰਤੀ ਉਚਾਰਿਆ ਹੈ ਜੋ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਦਾ ਹੈ। ਇੱਕ ਕੰਚਨ ਤੇ ਭਾਰ ਦੇ ਪੁੰਨ ਕਰਨ ਜਿੰਨਾ ਫਲ ਮਿਲਦਾ ਹੈ, ਜੋ ਚਾਰ ਘੜੀ ਰਾਤ ਰਹਿੰਦੀ ਕਰਦਾ ਹੈ, ਉਸ ਨੂੰ ਉਤਨੀ ਚਾਂਦੀ ਪੁੰਨ ਕਰਨ ਜਿੰਨਾ ਫਲ ਮਿਲਦਾ ਹੈ। ਜੋ ਇੱਕ ਘੜੀ ਰਾਤ ਰੈਹਿੰਦੀ ਕਰਦਾ ਹੈ ਉਸ ਨੂੰ ਸਵਾ ਮਨ ਦੁੱਧ ਪੁੰਨ ਕਰਨ ਜਿੰਨਾ ਫਲ ਹੈ, ਜੋ ਲੋਈ ਫੁੱਟੀ ਨਹਾਉਂਦਾ ਹੈ, ਮਣ ਪਾਣੀ ਦਾਨ ਕਰਨ ਜਿੰਨਾ ਫਲ ਮਿਲਦਾ ਹੈ, ਜੋ ਦਿਨ ਦੇ ਚੜ੍ਹੇ ਨਹਾਉਂਦਾ ਹੈ, ਉਸ ਨੂੰ ਪੁੰਨ ਦਾ ਫਲ ਨਹੀਂ ਪ੍ਰੰਤੂ-ਇੰਨਾ ਫਲ ਹੈ ਸਰੀਰ ਜ਼ਰੂਰ ਪਵਿੱਤਰ ਹੋ ਜਾਂਦਾ ਹੈ। ਅੰਮ੍ਰਿਤ ਵੇਲੇ ਨਾਵਣ ਦੀ ਆਦਿ ਰੀਤ ਹੈ। ਬੇਦ ਸ਼ਾਸਤਰਾਂ ਮੇਂ ਕਹੀ ਹੈ ਮਨੁੱਖ ਆਖਦਾ ਹੈ ਜੋ ਦਿਨ ਚੜ੍ਹੇ ਨਾਵਣ ਦੀ ਮਰਿਯਾਦਾ ਹੈ ਹੇ ਰਾਜਾ ਇਹ ਥੋੜ੍ਹੇ ਦਿਨਾਂ ਕਰਮ ਕਾਂਡੀਆਂ ਨੇ ਤੋਰੀ ਹੈ।

**੪੮. ਅਲੰਕਾਰ ਰਾਜਾ ਸ਼ਿਵਨਾਭ ਨੂੰ ਉਪਦੇਸ਼-**

ਮਨਿਸੁਖ ਆਖਦਾ ਹੈ ਰਾਜਾ ਜਗਤ ਬ੍ਰਿਛ ਦੇ ਸਦਰਸ ਹੈ-ਏਸ ਦੇ ਸਿਖਰ ਮੁਕਤੀ ਰੂਪੀ ਫਲ ਲੱਗਾ ਹੈ, ਉਸ ਨੂੰ ਪ੍ਰਾਪਤ ਕਰਨ ਵਾਸਤੇ ਦੋ ਰਸਤੇ ਹਨ। ਇੱਕ ਕੀਟੀ ਮਾਰਗ ਹੈ ਤੇ ਇੱਕ ਬਿਹੰਗਮ ਮਾਰਗ ਹੈ, ਜਿਨ੍ਹਾਂ ਨੂੰ ਪੂਰੇ ਸਤਿਗੁਰ ਮਿਲ

ਗਏ ਉਹ ਪੰਛੀ ਦੀ ਨਿਆਈ ਸੀਗਰ ਹੀ ਪਹੁੰਚ ਜਾਂਦੇ ਹਨ। ਜੋ ਹੰਗਤਾਂ ਦੇ ਸਹਿਤ ਸਾਰੇ ਕਰਮ ਕਰਨੇ ਜਪ, ਤਪ ਬ੍ਰਤ ਆਦਿਕ ਜਿਤਨੇ ਹਨ, ਸੋ ਕੀੜੀ ਦੀ ਤਰ੍ਹਾਂ ਇਸ ਪ੍ਰਕਾਰ ਹਨ। ਕਈ ਜਨਮਾਂ ਵਿੱਚ ਸ਼ੁਭ ਕਰਮਾਂ ਦੇ ਤਾਈ ਕਰੇ ਤਾਂ ਅੰਤਹ ਕਰਨ ਦੀ ਮੈਲ ਨਵਿਰਤ ਹੁੰਦੀ ਹੈ, ਫੇਰ ਕੋਈ ਗੁਰੂ ਮਿਲੇ ਤੋਂ ਉਪਦੇਸ਼ ਦੇਵੇ ਜਗਤ ਦੇ ਕਲੇਸ਼ਾਂ ਤੋਂ ਛੁਡਾਵ, ਤਾਂ ਮੋਖ ਦੀ ਪ੍ਰਾਪਤੀ ਹੁੰਦੀ ਹੈ। **ਅੰਤ੍ਰੀਵ ਭਾਵ-** ਭਗਤੀ ਰੂਪ ਨਦੀ ਦਾ- ਇਸ ਨਦੀ ਦੇ ਵਗਣ ਦਾ ਥਾਂ ਮਨ ਨੀਵਾਂ ਹੈ। ਕੀਰਤਨ ਰੂਪ ਜਲ ਹੈ, ਨਾਮ ਦੀ ਮਹਿਮਾ ਦੀਆਂ ਲਹਿਰਾਂ ਹੈ ਸਤ ਸੰਗਤਿ ਰੂਪੀ ਸੋਮੇ 'ਚੋਂ ਇਹ ਨਦੀ ਨਿਕਲਦੀ ਹੈ, ਭਰਮ ਤੇ ਅਗਿਆਨ ਦੋਹਾਂ ਕਿਨਾਰਿਆਂ ਦੇ ਢਾਹੁਣ ਲਈ ਸਮਰੱਥ ਹੈ। ਪਾਪਾਂ ਰੂਪੀ ਬ੍ਰਿਛਾਂ ਨੂੰ ਇਹ ਨਦੀ ਜੜ੍ਹੋਂ ਪੁੱਟ ਦਿੰਦੀ ਹੈ। ਸਤਿਗੁਰੂ ਜੀ ਦੇ ਸਿੱਖ ਜਲ ਜੰਤਾਂ ਦੀ ਤਰ੍ਹਾਂ ਹਨ। ਇਸ ਨਦੀ ਨੂੰ ਹੀ ਆਪ ਦਾ ਜੀਵਨ ਸਮਝਦੇ ਹਨ, ਭਾਵ ਭਗਤੀ ਪਾਰਇਨ ਸਦਾ ਰਹਿੰਦੇ ਹਨ। ਇਹਦਾ ਉਜਲ ਪ੍ਰਵਾਹ ਪ੍ਰੇਮ ਰੂਪ ਹੈ ਜੋ ਮਾਇਆ ਰੂਪੀ ਜਾਲੇ ਤੋਂ ਰਹਿਤ ਹੈ। ਸਤਿਗੁਰਾਂ ਦੇ ਚਰਨਾਂ ਦਾ ਧਿਆਨ ਇਸ ਨਦੀਂ ਵਿੱਚ ਠੰਢ ਰੂਪ ਹੈ। ਇਹ ਭਗਤੀ ਰੂਪ ਨਦੀ ਵਾਹਿਗੁਰੂ ਰੂਪ ਸਮੁੰਦਰ ਦੇ ਸਨਮੁੱਖ ਜਾਂਦੀ ਹੈ, ਉਸ ਵਿੱਚ ਜਾ ਕੇ ਲੀਨ ਹੋ ਜਾਂਦੀ ਹੈ, ਜੋ ਇਸ ਨਦੀ 'ਤੇ ਪੁੱਜੇ ਹਨ, ਉਨ੍ਹਾਂ ਨੂੰ ਮੌਤ ਰੂਪ ਧੁੱਪ ਦੀ ਤਪਸ਼ ਦਾ ਡਰ ਨਹੀਂ। ਯਥਾ-ਮਰਨ ਜੀਵਨ ਦੀ ਚਿੰਤਾ ਗਈ ਇਹ ਜੀਅੜਾ ਹਰਿ ਪ੍ਰਭ ਵਸ॥

***ਵਾਹੁ-ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗਰ ਤੇ ਉਪਜੀ ਸਾਚ ਸਮਾਣੀ॥***

**੪੯. ਅਲੰਕਾਰ ਸ਼ੇਰ ਦ੍ਰਿਸ਼ਟੀ ਤੇ ਕੂਕਰ ਦ੍ਰਿਸ਼ਟੀ-**

ਮਹਾਰਾਜ ਨੇ ਕਿਹਾ ਕਿ ਕੂਕਰ ਦ੍ਰਿਸ਼ਟੀ ਦੁੱਖ-ਸੁੱਖ ਅੰਦਰ ਹੋ ਹਰਖ ਸੋਗ ਹੋਨਾ ਹੈ ਇਹ ਛੱਡ ਦੇਵੇ, ਸੁਨ ਕੇ ਸਿੱਖ ਪੁੱਛਣ ਲੱਗੇ ਦੋ ਤਰ੍ਹਾਂ ਦੀ ਜੋ ਆਪ ਜੀ ਨੇ ਦ੍ਰਿਸ਼ਟੀ ਦੱਸੀ ਹੈ, ਸਾਨੂੰ ਸਮਝ ਨਹੀਂ, ਆਪ ਦੱਸੋ। ਗੁਰਾਂ ਨੇ ਕਿਹਾ ਕਿ ਜੋ ਐਸਾ ਜਾਨਣਾ ਹੈ ਕਿ ਦੁੱਖ-ਸੁੱਖ ਮੈਨੂੰ ਮਨੁੱਖ ਦਿੰਦਾ ਹੈ। ਇਹ ਕੂਕਰ ਦ੍ਰਿਸ਼ਟੀ ਹੈ। ਈਸ਼ਰ ਦੀ ਗਤੀ ਹੀ ਨਾ ਜਾਨਣੀ ਹੈ। ਜੈਸੇ ਸ੍ਵਾਨ ਮਾਰਨ ਵਾਲੇ ਕੋ ਨਹੀਂ ਜਾਣਦਾ ਲਾਠੀ ਕੋ ਅਨਜਾਨ ਕੱਟਦਾ ਹੈ, ਐਸੇ ਕਰਮਾਂ ਅਨੁਸਾਰ ਜੋ ਦੁੱਖ ਸੁੱਖ ਪ੍ਰਮੇਸ਼ਰ ਦਿੰਦਾ ਹੈ, ਉਸ ਨੂੰ ਛੱਡ ਕੇ ਜੀਵ ਨੂੰ ਦੁੱਖ ਸੁਖ ਦੇਣ ਵਾਲਾ ਜਾਣਦਾ ਹੈ। ਉਹ ਮਨਮੁੱਖ ਜੋ ਗੁਰਮੁਖ ਸ਼ੇਰ ਦ੍ਰਿਸ਼ਟੀ ਵਾਲੇ ਹਨ, ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਭੀ ਦੁੱਖ ਸੁੱਖ ਬਨ ਆਵੇ ਸਭ ਪ੍ਰਮੇਸ਼ਰ ਵੱਲੋਂ ਜਾਣਦੇ ਹਨ। ਪੁਰਸ਼ ਵਿਚਾਰਾ ਸਾਨੂੰ ਕੀ ਦੇ ਸਕਦਾ ਹੈ? ਐਸੇ ਸਮਝਦੇ ਹਨ, ਜੈਸੇ ਸ਼ੇਰ ਸਾਰੇ ਸ਼ਾਸ਼ਤ੍ਰ ਛੱਡ ਕੇ ਸੋਟੀ ਮਾਰਨ ਵਾਲੇ ਨੂੰ ਤਕਦਾ

ਹੇ ਐਸੇ ਰਹੀ ਗੁਰਮੁੱਖ ਪ੍ਰਮੇਸ਼ਵਰ ਵੱਲੋਂ ਦੁੱਖ ਸੁਖ ਜਾਣਦੇ ਹਨ ਹੋਰ ਪਾਸੋਂ ਨਹੀਂ॥

**੫੦. ਅਲੰਕਾਰ ਵੈਦ ਰੂਪ ਸਤਿਗੁਰੂ ਜੀ ਦਾ-**

ਜਿਸ ਵਕਤ ਗੁਰੂ ਨਾਨਕ ਦੇਵ ਜੀ ਤੁਰੇ ਜਾਂਦੇ ਸਨ। ਸਮੁੰਦਰ ਉੱਤੇ ਦੀ ਨਾਰਦ ਮਿਲਿਆ ਸਤਿਗੁਰਾਂ ਨੂੰ ਕਹਿਣ ਲੱਗਾ ਮਹਾਰਾਜ ਜੀ ਆਪ ਜੀ ਨੇ ਸਤਿਯੁਗ ਵਿੱਚ ਬ੍ਰਹਮਾ ਤਾਈ ਦੁਵਾਦਸ ਵਾਕਾਂ ਦਾ ਉਪਦੇਸ਼ ਦਿੱਤਾ, ਉਸ ਨੇ ਅੱਗੇ ਵੇਦ ਰਚੇ ਤੇ ਨਾਮ ਦੇ ਨਾਲ ਜੋਗ ਦਾ ਉਪਦੇਸ਼ ਦਿੱਤਾ, ਉਸ ਨਾਲ ਕਿਤਨੇ ਜੀਵ ਉਧਰੇ, ਫੇਰ ਤ੍ਰੇਤੇ ਮੇਂ ਆਪ ਜੀ ਨੇ ਸਤਿਯੁੱਗ ਤੋਂ ਘੱਟ ਬੁੱਧੀ ਜੀਆਂ ਦੀ ਵਿਚਾਰ ਸਮਝ ਕੇ ਮਨੂੰ ਰਾਜੇ ਦੁਆਰਾ ਸਿਮ੍ਰਤੀਆਂ ਉਚਾਰੀਆਂ ਨਾਮ ਸਿਮਰਨਾ ਤੇ ਜਗ ਕਰਨਾ ਇਹ ਰੀਤੀ ਨਾਲ ਜੀਵ ਉਧਾਰੇ॥ ਉਦੋਂ ਵੀ ਦੁਆਪਰ ਮੇਂ ਤੁਛ ਬੁੱਧੀ ਜੀਵਾਂ ਦੀ ਜਾਣ ਕੇ ਪੁਨਾਂ ਪੁਰਾਣ ਪ੍ਰਵਿਰਤ ਕੀਤੇ ਨਾਮ ਭਜਨਾ ਪੂਜਾ ਏ ਦ੍ਰਿੜਾਏ ਐਸੋ ਦੁਆਪਰ ਦੇ ਜੀਵ ਉਧਾਰੇ ਹਨ। ਕਲਿਜੁੱਗ ਦੇ ਸਮੇਂ ਵਿੱਚ ਬੁੱਧੀ ਰਹਿਤ ਜੀਵ ਜਾਨ ਕੇ ਵਿਸ਼ਿਆਂ ਪ੍ਰਵਿਰਤ ਸਮਝ ਕੇ ਤਿੰਨਾਂ ਲਈ ਸੁੰਦਰ ਬਾਣੀ ਰਚ ਕੇ ਇਕ ਨਾਮ ਦਾ ਹੀ ਉਪਦੇਸ਼ ਦਿੱਤਾ ਹੈ। ਜੋ ਸੰਗਤ ਵਿੱਚ ਮਿਲ ਕੇ ਉਚਾਰਨਗੇ, ਬਹੁਤ ਲੋਕਾਂ ਦਾ ਉਧਾਰ ਹੋਵੇਗਾ, ਜਿਸ ਵਕਤ ਭਾਈ ਬਾਲੇ ਨੇ ਇਹ ਇਤਿਹਾਸ ਸੁਣਾਇਆ, ਸ੍ਰੋਤਿਆਂ ਨੇ ਪ੍ਰਸ਼ਨ ਕੀਤਾ ਕਿ ਹੇ ਭਾਈ ਬਾਲਾ ਇਸ ਵਿੱਚ ਪ੍ਰਤੀਤ ਹੁੰਦਾ ਹੈ। ਚੌਹਾਂ ਜੁਗਾਂ ਵਿੱਚ ਨਾਮ ਨਾਲ ਹੀ ਉਧਾਰ ਹੁੰਦਾ ਹੈ ਤਾਂ ਪਿਛਲੇ ਤਿੰਨ ਯੁੱਗਾਂ ਵਿੱਚ ਜੋਗ ਜਗ ਪੂਜਾ ਕਿਉਂ ਨਾਲ ਲਾਏ ਗਏ। ਆਖਣ ਲੱਗਾ ਕਿ ਮੈਂ ਗੁਰਾਂ ਤੋਂ ਪੁੱਛਿਆ ਸੀ,ਗੁਰਾਂ ਉੱਤਰ ਦਿੱਤਾ ਆਪ ਜਨੋਂ ਜਿਸ ਪ੍ਰਕਾਰ ਦੋ ਪੁਰਸ਼ਾਂ ਦੇ ਪੇਟ ਵਿੱਚ ਸੂਲ ਹੋਨ ਲੱਗਾ। ਇੱਕ ਸ਼ਾਹੂਕਾਰ ਸੀ ਇੱਕ ਰੰਕ ਸੀ। ਪਹਿਲੋਂ ਸ਼ਾਹੂਕਾਰ ਵੈਦ ਪਾਸ ਗਿਆ, ਕਹਿਣ ਲੱਗਾ ਕਿ ਮੇਰੇ ਸੂਲ ਹੁੰਦਾ ਹੈ ਵੈਦ ਸਿਆਣੀ ਸੀ ਸੋਚਿਆ ਕਿ ਦਰਦ ਹਟਾਉਣ ਦਾ ਉਪਾਏ ਤਾਂ ਸੌਖਾ ਹੈ, ਪਰ ਏਸ ਨੇ ਕਦਰ ਨਹੀਂ ਕਰਨੀ। ਇੱਕ ਚਿੱਟੀ ਪੁੜੀ ਬੰਨ੍ਹ ਦਿੱਤੀ ਕਿ ਜਾ ਕਿ ਇਸ ਨੂੰ ਜਮੈਣ ਨਾਲ ਲੈ ਲੈਣਾ ਉਸ ਦਾ ਦਰਦ ਹਟ ਗਿਆ। ਸਾਹੂਕਾਰ ਕਹਿਣ ਲੱਗਾ ਕਿ ਚਿੱਟੀ ਪੁੜੀ ਸੇ ਦਰਦ ਹਟਾ ਹੈ ਐਸੇ ਰੰਕ ਰੋਗੀ ਕੋ ਪਤਾ ਲੱਗਾ, ਉਹ ਭੀ ਵੈਦ ਪਾਸ ਗਿਆ। ਸਾਹੂਕਾਰ ਨੇ ਕਿਹਾ ਕਿ ਜਵੈਣ ਛਕ ਲਵੋ ਹਟ ਜਾਵੇਗਾ, ਉਸ ਨੇ ਕਿਹਾ ਕਿ ਮੇਰੇ ਪਾਸ ਤਾਂ ਜਵੈਣ ਜੋਗੇ ਪੈਸੇ ਹੈਨੀ। ਵੈਦ ਨੇ ਆਪ ਦੇ ਕੋਲੋਂ ਹੀ ਦੇ ਦਿੱਤੇ ਰੋਗ ਹਟ ਗਿਆ। ਇਸੀ ਪ੍ਰਕਾਰ ਪੂਰੀ ਗੁਰਾਂ ਨੇ ਉਪਦੇਸ਼ ਦਿੱਤਾ ਬਹੁਤ ਸ਼ਕਤੀ ਵੇਖ ਕੇ ਸਤਿਯੁੱਗ ਵਿੱਚ ਪਵਿੱਤਰ ਸਨ ਤੇ ਲੱਖ ਬਰਸ ਦੀ ਆਯੂ ਸੀ। ਸਿਮਰਨ

ਕਰਦਿਆਂ ਦੀ ਕੈਸੇ ਬਤੀਤ ਹੋਵੇਗੀ। ਇਸ ਲਈ ਨਾਲ ਜੋਗ ਲਾ ਦਿੱਤਾ ਸੀ। ਤ੍ਰੇਤੇ ਮੇਂ ਦਸ ਹਜ਼ਾਰ ਦੀ ਸੀ ਨਾਲ ਜਗ ਲਾ ਦਿੱਤਾ ਤੇ ਦੁਆਪਰ ਮੇਂ ਇੱਕ ਹਜ਼ਾਰ ਬਰਸ ਦੀ ਉਮਰ ਨਾਲ ਚਿੱਟੀ ਪੁੜੀ ਦੀ ਨਿਆਈਂ ਪੂਜਾ ਲਾ ਦਿੱਤੀ ਸੀ ਤੇ ਕਲਜੁਗ ਵਿੱਚ ਬੁੱਧੀ ਰੂਪੁ ਮੂਲ ਤੋਂ ਬਿਨਾਂ ਸਭ ਜਾਣ ਕੇ ਵਿਸ਼ਿਆਂ ਵਿੱਚ ਪਰਵਿਰਤ ਜਾਨ ਕੇ ਉਮਰ ਵੀ ਥੋੜ੍ਹੀ ਜਾਨ ਕੇ ਜੋ ਗੁਰਮੁਖੀ ਭਾਸ਼ਾ ਵਿੱਚ ਬਾਣੀ ਰਚੀ ਹੈ, ਇਹ ਆਪ ਦੇ ਕੋਲੋਂ ਹੀ ਮੁੱਲ ਦਿੱਤਾ ਹੈ ਤੇ ਨਿਰੇ ਨਾਮ ਦਾ ਉਪਦੇਸ਼ ਦਿੱਤਾ। ਧਨ ਉਮਰ ਬਲ ਆਦਿ ਤੋਂ ਬਿਨਾਂ ਜਾਣ ਕੇ ਉਹ ਬਾਣੀ ਰਚੀ, ਜਿਸ ਦਾ ਸਭ ਨੂੰ ਪੜ੍ਹਨ-ਸੁਨਣ ਦਾ ਅਧਿਕਾਰ ਹੈ। ਸੰਸਕ੍ਰਿਤ ਪੜ੍ਹਨੀ ਵੀ ਔਖੀ ਤੇ ਸਭ ਨੂੰ ਅਧਿਕਾਰ ਨਹੀਂ ਸੀ।

**੫੧. ਅਲੰਕਾਰ ਤਿੰਨ ਤਰ੍ਹਾਂ ਦੀ ਪੜ੍ਹਾਈ ਦਾ-**

ਜਿਸ ਵਕਤ ਸਤਿਗੁਰੂ ਜੀ ਮੱਕੇ ਨੂੰ ਜਾਂਦੇ ਹਨ ਮੁਲਤਾਨ ਦੇ ਪੀਰ ਬਹਾਵਲ ਦੀਨ ਨੇ ਗੁਰੂ ਜੀ ਨੇ ਹਿੰਦੂਆਂ ਤੇ ਤੁਰਕਾਂ ਦੇ ਸਾਂਝੇ ਚਿੰਨ੍ਹ ਪਾਏ ਵੇਖ ਕੇ ਸ਼ੰਕਾ ਕੀਤੀ ਤੇ ਕਿਤਾਬ ਦੇ ਅਰਥ ਪੁੱਛੇ ਗੁਰਾਂ ਨੇ ਤਿੰਨ ਤਰ੍ਹਾਂ ਦਾ ਪੜ੍ਹਨਾ ਦੱਸਿਆ। ਉਸਤ ਖਾਨ ॥੨॥ ਗੋਸਤ ਖਾਨ ॥੩॥ ਮਗਜ ਖਾਨ ਜੋ ਪੜ੍ਹ ਕੇ ਵੱਡਾ ਪੂਜਨੀਕ ਬਜ਼ੁਰਗ ਬਣਨਾ ਹੈ। ਆਪ ਦੀ ਸੇਵਾ ਕਰਵਾਉਣ ਦੀ ਇੱਛਾ ਕਰਨੀ ਹੈ। ਏਹ ਉਸਤ=ਹੱਡ ਖਾਨ ਦੀ ਤਰ੍ਹਾਂ ਹੈ। ਜੋ ਹੰਕਾਰ ਕਰਕੇ ਕਿਸੇ ਨੂੰ ਨਹੀਂ ਸਮਝਦਾ ਏਹ ਗੋਸਤ=ਮਾਸ ਖਾਨ ਦੀ ਤਰ੍ਹਾਂ ਹੈ। ਜੋ ਪੜ੍ਹ ਕੇ ਸੁੰਦਰ ਨਾਮ ਸਿਮਰਦਾ ਹੈ ਸਭ ਵਿੱਚ ਪ੍ਰਮੇਸ਼ਰ ਦਾ ਪ੍ਰਕਾਸ਼ ਜਾਣਦਾ ਹੈ ਦ੍ਵੈਤ ਤੇ ਮੋਹ ਦਾ ਝਗੜਾ ਮੇਟ ਦਿੱਤਾ ਹੈ ਤੇ ਹੰਕਾਰ ਹੀ ਛੱਡ ਦਿੱਤਾ ਹੈ, ਤੇ ਰੱਬ ਦੇ ਭਾਣੇ ਨੂੰ ਮੰਨਦਾ ਹੈ, ਮਗਜ ਖਾਨ ਦੀ ਨਿਆਈ ਹੈ। ਉਹ ਉੱਤਰ ਸੁਣ ਕੇ ਹਾਜੀ ਬੋਲੇ ਟੋਪੀ ਧਾਰਨ ਦਾ ਕੀ ਮਹਿਨਾ ਹੈ। ਗੁਰਾਂ ਨੇ ਕਿਹਾ ਕਿ ਸੁਣੋਂ ਛੋਟੀ ਦਾ ਨਾਮ ਕੁਲਾਹ ਹੁੰਦਾ ਹੈ। ਵੱਡੀ ਦਸਤਾਰ ਹੁੰਦੀ ਹੈ, ਤਿਸ ਨੂੰ ਧਾਰਨ ਕਰਕੇ ਹੰਕਾਰ ਤੇ ਈਰਖਾ ਦਾ ਤਿਆਗ ਕਰੋ ਤੇ ਸੰਤੋਖ ਧਾਰੋ ਟੋਪੀ ਦਾ ਮੁੱਖ ਅੰਤਰ ਹੁੰਦਾ ਹੈ। ਜਿਸ ਤਰ੍ਹਾਂ ਇਸ ਤਰ੍ਹਾਂ ਦੇ ਆਪ ਦੇ ਅੰਦਰ ਨੂੰ ਸੋਧ, ਚਾਰ ਟੱਲੀਆਂ ਦੀ ਟੋਪੀ ਬਣਦੀ ਏਹ ਚਾਰ ਗੱਲਾਂ ਤਿਆਗਣ ਲਈ ਦੱਸਦੀਆਂ ਹਨ। ਦੁਨੀਆਂ ਦਾ ਸੁੱਖ ਤੇ ਪ੍ਰਲੋਕ ਸੁੱਖ ਮਾਨ ਤੇ ਮੋਹ ਚਾਰਾ ਨੂੰ ਤਰਕੋ ਫੇਰ ਹਾਜੀਆਂ ਨੇ ਪੁੱਛਿਆ ਖੱਫਨੀ ਕਿਉਂ ਗੱਲ ਵਿੱਚ ਪਾਈ ਹੈ। ਗੁਰਾਂ ਕਿਹਾ ਕਿ ਖਫਨੀ ਖੱਫਨ ਦੇ ਸਦ੍ਰਿ ਹੈ ਜੋ ਮੁਰਦਾ ਹੋਵੇ, ਸੋ ਖਫਨੀ ਪਾ ਲਵੇ ਗੁਰਾਂ ਦੀ ਆਗਿਆ ਰੂਪ ਗੋਰ ਵਿੱਚ ਸਮਾਵੇ ਜੈਸੇ ਮੁਰਦਾ ਅੰਗ ਨਹੀਂ ਹਿਲਾਉਂਦਾ ਐਸੇ ਆਪਾਂ ਕਦੇ ਨਾ ਜਨਾਵੇ ਗੁਣ

ਨਾਂਮ ਦੱਸੇ ਔਗੁਣ ਪ੍ਰਗਟ ਕਰੇ।

**੫੨. ਅਲੰਕਾਰ ਤਿੰਨ ਮਿੱਤਰਾਂ ਦਾ-**

ਜਿਸ ਵਕਤ ਸਤਿਗੁਰ ਜੀ ਮੱਕੇ ਵਿੱਚ ਗਏ ਹਨ, ਉਤੇ ਮੁੱਲਾਂ ਕਾਜੀਆਂ ਨੇ ਪੁੱਛਿਆ ਹਿੰਦੂ ਚੰਗੇ ਜਾਂ ਮੁਸਲਮਾਨ। ਗੁਰਾਂ ਨੇ ਕਿਹਾ ਕਿ ਪੰਜਾਂ ਤੱਤਾਂ ਤੋਂ ਸਭ ਬਣੇ ਹਨ, ਸਭ ਦੇ ਇੰਦਰਿਆਂ ਦੀ ਇੱਕੋ ਜਿਹੀ ਕਿਰਿਆ ਹੈ। ਚੰਗੇ ਅਸੂਲਾਂ ਤੋਂ ਬਿਨਾਂ ਦੋਨੋ ਨਰਕਾਂ ਨੂੰ ਜਾਣਗੇ ਦੇਹਾਂ ਏਥੀ ਹੀ ਪਈਆਂ ਰਹਿਣਗੀਆਂ, ਜਦ ਲੇਖਾ ਉਥੇ ਹੋਵੇਗਾ॥ ਇਸ ਦੇ ਤਿੰਨ ਮਿਤ੍ਰ ਹਨ॥ ੧. ਧੰਨ, ੨. ਕੁਟੰਬ, ੩. ਕਰਮ ਜਿਨ੍ਹਾਂ ਚਿਰ ਸਰੀਰ ਵਿੱਚ ਪ੍ਰਾਣ ਹੈ, ਓਨਾ ਚਿਰ ਧਨ ਦੀ ਪ੍ਰੀਤੀ ਹੈ। ਜਿੰਨਾ ਚਿਰ ਸਾੜਿਆ ਜਾਂ ਦੱਬਿਆ ਨਹੀਂ ਜਾਂਦਾ, ਓਨਾ ਚਿਰ ਕੁਟੰਬ ਦਾ ਸਨੇਹ ਹੈ। ਫੇਰ ਕੋਈ ਨਾਲ ਨਹੀਂ ਜਾਂਦਾ। ਤੀਜੇ ਮਿੱਤਰ ਕ੍ਰਮ ਹੈ ਜੋ ਸਦਾ ਸੰਗੀ ਹਨ, ਜਿੱਥੇ ਇਹ ਜਾਂਦਾ ਹੈ, ਉਥੇ ਹੀ ਫਲ ਦਿੰਦੇ ਹਨ। ਭੋਗੇ ਬਿਨਾ ਨਾਸ ਨਹੀਂ ਹੁੰਦੇ। ਇਸ ਲਈ ਗੁਰਾਂ ਨੇ ਕਿਹਾ ਹੈ ਕਿ ਮੁੱਲਾਂ ਕਾਜੀਓ ਸ੍ਰੇਸ਼ਟ ਕਰਮ ਕਰੋ।

**੫੩. ਅਲੰਕਾਰ ਗੰਗਾ ਤੋਂ ਵਿਸ਼ੇਸ਼ ਬਾਣੀ ਦਾ-**

ਜਿਸ ਪ੍ਰਕਾਰ ਬਾਵਨ ਦੇ ਚਰਨਾਂ ਦੇ ਜਲ ਦੀ ਗੰਗਾ ਸੰਸਾਰ ਵਿੱਚ ਪਵਿੱਤਰ ਚੱਲ ਰਹੀ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਉੱਤਮ ਬਾਣੀ ਹੈ। ਸਾਰੇ ਸੰਸਾਰ ਵਿੱਚ ਫੈਲੀ ਹੈ। ਗੁਣਾਂ ਕੀ ਖਾਨ ਗੰਗਾ ਵਿੱਚ ਸਥੂਲ ਸਰੀਰ ਕਰਕੇ ਇਸ਼ਨਾਨ ਕਰਨ ਸੇ ਕਮਾਏ ਹੋਏ ਪਾਪ ਭੱਜ ਜਾਂਦੇ ਹਨ। ਬਾਣੀ ਵਿੱਚ ਸੂਖਮ ਮਨ ਦਾ ਇਸ਼ਨਾਨ ਕਰਕੇ ਹੀ ਮੁਕਤੀ ਪ੍ਰਾਪਤ ਹੁੰਦੀ ਹੈ, ਜੋ ਗੰਗਾ ਤਾਂ ਇੱਕ ਥਾਂ ਹੀ ਹੈ। ਇਹ ਬਾਣੀ ਸਭ ਥਾਂ ਹੈ। ਸਭ ਤਰ੍ਹਾਂ ਸੌਖੀ ਹੈ ਔਖੀ ਨਹੀਂ। ਪੜ੍ਹਨੇ-ਸੁਣਨੇ ਵਿੱਚ ਹੀ ਸੌਖੀ ਮੁਕਤੀ ਹੁੰਦੀ ਹੈ। ਜੋ ਨਹੀਂ ਪੜ੍ਹੇਗਾ ਉਹ ਜਨਮ ਹਾਰ ਕੇ ਜਾਵੇਗਾ।

**੫੪. ਅਲੰਕਾਰ ਗ੍ਰਿਸਤ ਆਸਰਮ ਦਾ-**

ਇੱਥੇ ਦੇ ਰਾਜੇ ਨੇ ਪੁੱਛਿਆ ਕਿ ਹੇ ਸਤਿਗੁਰੂ ਚਾਰ ਆਸਰਮਾਂ ਵਿੱਚੋਂ ਕਿਹੜਾ ਆਸ਼ਮਰ ਉੱਚਾ ਹੈ। ਗੁਰਾਂ ਕਿਹਾ ਕਿ ਗ੍ਰਿਸਤ ਵੱਡਾ ਹੈ ਸਭ ਨੂੰ ਉਤਪੰਨ ਰਕਦਾ ਹੈ, ਫੇਰ ਸਾਰੇ ਆਸ਼ਰਮ ਨੂੰ ਪਾਲਦਾ ਹੈ। ਸਭ ਇਸ ਪਾਸੋਂ ਹੀ ਮਨੀ ਰਾਮ, ਮਖਨੀ ਰਾਮ, ਹਰੇਕ ਚੀਜ਼ ਹੀ ਮੰਗਦਾ ਹੈ। ਗ੍ਰੱਸਤ ਬ੍ਰਿਛ ਦਾ ਮੁੱਢ ਹੈ ਹੋਰ ਆਸਰਮ ਟਾਹਣੀਆਂ ਦੀ ਨਿਆਈਂ ਹਨ। ਇਸ ਦਾ ਆਸਰਾ ਹੀ ਸਮੁੰਦਰ ਵਤ ਹੈ ਹੋਰ ਆਸ਼ਰਮ ਮੋਤੀ ਹੀਰੇ ਆਦਿ। ਇਸ ਵਿੱਚੋਂ ਹੀ ਨਿਕਲਦੇ ਹਨ। ਨਾਨਾਂ ਪ੍ਰਕਾਰ ਦੇ

ਗ੍ਰਿਸਤ ਵਿੱਚ ਰਹਿ ਕੇ ਭਜਨ ਕਰਨਾ ਐਸੇ ਹੈ, ਜੈਸੇ ਵੇਲਾਂ ਨਾਲ ਖਰਬੂਜ਼ਾ ਹੋਵੇ, ਉਹ ਪ੍ਰਪੱਕ ਤੇ ਮਿਠਾ ਹੁੰਦਾ ਹੈ, ਜੇ ਟਾਹਣੀ ਨਾਲੋਂ ਤੋੜ ਕੇ ਪਕਾਈਆਂ ਮਿਠਾ ਥੋੜ੍ਹਾ ਹੁੰਦਾ ਹੈ। ਦਾਗ ਲੱਗ ਜਾਂਦੇ ਹਨ। ਐਸੋ ਹੋਰ ਆਸਰਮ ਹਨ ਗ੍ਰਿਸਤੀ ਵੰਡ ਕੇ ਖਾਵੇ ਤੇ ਦਾਨ ਕਰੇ ਕਿਸੇ ਅਭਿਵਿਅਕਤੀ ਨੂੰ ਖਾਲੀ ਨਾ ਮੋੜੇ ਜੈਸੇ ਕੂਪ ਦਾ ਪਾਣੀ ਨਿਕਲੇ ਨਾ ਤਾਂ ਗੰਦਾ ਹੋ ਜਾਂਦਾ ਹੈ, ਜੇ ਨਿਕਲੇ ਤਾਂ ਮਿੱਠਾ ਹੋ ਜਾਂਦਾ ਹੈ। ਐਸੇ ਹੀ ਗ੍ਰਿਸਤੀ ਦੀ ਰੀਤੀ ਹੈ।

**੫੫. ਅਲੰਕਾਰ ਅਯੁੱਧਿਆ ਵਿੱਚ ਤਿੰਨ ਤਰਾਂ ਦੇ ਗੁਰੂ-**

ਅਯੁੱਧਿਆ ਵਿੱਚ ਪੰਡਤਾਂ ਨੂੰ ਤਿੰਨ ਤਰ੍ਹਾਂ ਦੇ ਗੁਰੂ ਦੱਸੇ॥ ਇੱਕ ਪੰਡਿਤ ਗੁਰੂ ਇੱਕ ਅਵਧੂਤ ਗੁਰੂ, ਇੱਕ ਮਹਾਂਪੁਰਖ ਗੁਰੂ॥ ੧. ਪੰਡਤ=ਜੈਸੇ ਅਨਤਾਰੂ ਹੋਤਾ ਹੈ। ਐਸੋ ਬਚਨ ਕਰਦਾ ਹੈ ਕਿ ਨਦੀ ਤੋਂ ਪਾਰਲਾ ਕਿਨਾਰਾ ਦਿਸਦਾ ਹੈ ਤਰਨੋ ਪਾਰ ਹੋ ਜਾਵੋਗੇ। ਆਪ ਤਰਨ ਨਹੀਂ ਜਾਣਦਾ, ਉਚਾਰਦਾ ਹੈ ਕਿ ਤਰੋ ਐਸੋ ਆਪ ਨਹੀਂ ਕਰਦੇ ਉਪਦੇਸ਼ ਦਿੰਦੇ ਹਨ। ਬੇਦ ਪੁਰਾਨ ਉਚਾਰਦਾ ਹੈ, ਪਰ ਲੋਭ, ਮੋਹ, ਵਿੱਚ ਆਯੂ ਖਤਮ ਕਰ ਲੈਂਦਾ ਹੈ। ਉਹਨੂੰ ਮਿਲਣ ਦਾ ਇਨਾ ਫਲ ਹੈ ਸ਼ੰਕਾ ਮਿਟ ਜਾਂਦੀ ਹੈ, ਪਰ ਗਿਆਨ ਨਹੀਂ ਹੁੰਦਾ।। ੨. ਅਵਧੂਤ=ਵਿੱਦਿਆ ਤੋਂ ਅਨਜਾਣ ਹੈ, ਕੋਈ ਕੁਦਰਤ ਨਾਲ ਸੰਤ ਮਿਲ ਗਿਆ, ਉਸ ਪਾਸੋਂ ਗਿਆਨ ਪਾ ਲਿਆ ਮੋਹ ਮਿਟ ਗਿਆ। ਆਪ ਤਰ ਜਾਂਦਾ ਹੈ। ਸੰਸਾਰ ਤੋਂ ਹੋਰ ਨੂੰ ਨਹੀਂ ਤਾਰ ਸਕਦਾ। ਜੈਸੇ ਲਾਠੀ ਪਾਣੀ ਉੱਤੇ ਆਪ ਤਰ ਜਾਂਦੀ ਹੈ, ਹੋਰ ਕਿਸੇ ਨੂੰ ਨਹੀਂ ਤਾਰਦੀ, ਪਰ ਉਸ ਉਤੇ ਕੋਈ ਕੀੜਾ ਚੜ੍ਹ ਜਾਵੇ ਉਹ ਵੀ ਤਰ ਜਾਂਦਾ ਹੈ। ਐਸਾ ਜੋ ਸਭ ਸ਼ੰਕਾ ਛੱਡ ਕੇ ਉਨ੍ਹਾਂ ਨਾਲ ਮਿਲੇ ਸੋ ਕੋਈ ਤਰ ਜਾਂਦਾ ਹੈ। ੩. ਮਹਾਂਪੁਰਖ ਗੁਰੂ ਜੈਸੇ ਮਲਾਹ ਨੇ ਜਿਸ ਕੋ ਤਾਰਨਾ ਹੋਵੇ ਕਿਸੇ ਕੋ ਤਾਂ ਤੁਲਾ ਦੇ ਦਿੰਦਾ ਹੈ, ਕਿਸੇ ਨੂੰ ਸਰਨਾਈ ਕਿਸੇ ਨੌਕਾ ਦੇ ਦਿੰਦਾ ਹੈ। ਐਸੇ ਹੀ ਮਹਾਂਪੁਰਖ ਸਭ ਵਿੱਦਿਆ ਵਿੱਚ ਚਤੁਰ ਹੁੰਦੇ ਹਨ। ਤਿੰਨਾ ਨੂੰ ਜਿਹੜਾ ਜਾ ਕੇ ਮਿਲਦਾ ਹੈ, ਸੁੱਤੇ ਹੀ ਉਹ ਮੁਕਤੀ ਪਾਉਂਦਾ ਹੈ। ਉਪਦੇਸ਼ ਦੇ ਕੇ ਗਿਆਨ ਦੇ ਦਿੰਦੇ ਹਨ। ਕਿਸੇ ਕੋ ਭਗਤੀ ਰੂਪ ਨੌਕਾ ਦੇ ਦਿੰਦਾ ਹੈ। ਕਿਸੇ ਕੋ ਪ੍ਰੇਮ ਰੂਪੀ ਤੁਲਾ, ਕਿਸੇ ਕੋ ਸ਼ਰਧਾ ਰੂਪੀ ਸ਼ਰਨਾਈ ਦਿੰਦੇ ਹਨ, ਐਸੇ ਸਭ ਕੋ ਤਾਰ ਦਿੰਦੇ ਹਨ।

**੫੬. ਅਲੰਕਾਰ ਸਾਂਖ ਦੀਪ ਵਿੱਚ ਆਨੰਦ ਦਾ-**

੧. ਵਿਸ਼ੇ ਆਨੰਦ ਏ ਤੁਛ ਹੈ ਕਟੋਰੇ ਦੇ ਜਲ ਦੀ ਤਰ੍ਹਾਂ ਹੈ ਜੇਸੇ ਕਟੋਰੇ ਦਾ ਜਲ ਡੁੱਲ੍ਹਦਾ ਹੈ, ਜੂਠਾ ਹੋ ਜਾਂਦਾ ਹੈ ਤੇ ਤੱਤਾ ਠੰਡਾ ਹੋ ਜਾਂਦਾ ਹੈ, ਐਸੋ ਹੀ ਨਾਸ਼ ਹੁੰਦਾ ਹੈ।

(ਇਸਤਰੀ) ਦੇ ਮਰਨੇ ਤੇ ਜੂਠਾ ਹੁੰਦਾ ਹੈ, ਸਰੀਰ ਅਪਵਿੱਤਰ ਹੋ ਜਾਂਦਾ ਹੈ ਤੇ ਠੰਢਾ ਨਾਮਰਦੀ ਹੋ ਜਾਂਦੀ ਹੈ। ਤੱਤਾ ਬਿਛੋੜੇ ਕਰਕੇ ਚਿੱਤ ਤਪਦਾ ਰਹਿੰਦਾ ਹੈ। ਇਤਨੇ ਦੋਸ਼ ਹਨ॥ ੨॥ ਭਜਨਾ ਆਨੰਦ=ਨਦੀ ਦੇ ਜੱਸ ਸਦ੍ਰਸ ਹੈ ਵਧਨੈ ਘਟਣਾ ਤਿਸ ਵਿੱਚ ਹੁੰਦਾ ਰਹਿੰਦਾ ਹੈ ਭਾਵ ਵਿਵਹਾਰ ਆਦਿਕ ਮੇਂ ਚਿਤ ਸਿਥਲ ਮੈਂ ਜਾਂਦਾ ਹੈ ਪਰ ਪਿਛਲੇ ਔਗੁਣ ਇਸ ਮੇਂ ਨਹੀਂ ਹੁੰਦੇ ਨਾਸ, ਜੂਠਾ, ਠੰਢਾ, ਤੱਤਾ॥ ਭਜਨਾ ਆਨੰਦ ਜੋ ਧਿਆਤਾ ਧੇਅ, ਧਿਆਨ, ਭਿੰਨ-ਭਿੰਨ ਜਾ ਕੇ ਭਜਨ ਕਰਨਾ ਹੈ। ੩. ਗਿਆਨਾ ਆਨੰਦ=ਜੈਸੇ ਸਮੁੰਦਰ ਦਾ ਜਨ ਬੇਅੰਤ ਹੁੰਦਾ ਹੈ, ਦੋਸ਼ ਤੋਂ ਰਹਿਤ ਸਦਾ ਇੱਕ ਰਸ ਰਹਿੰਦਾ ਹੈ, ਜੋ ਪਾ ਲਵੇ ਸੋ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

**੫੭. ਅਲੰਕਾਰ ਤਨ ਕਰਮਾਂ ਦਾ ਬ੍ਰਿਛ-**

ਅਰੋਗਤਾ ਹੋਮ ਰੂਪ ਟਾਹਣੀਆਂ ਹਨ। ਧਰਮ ਦਾ ਧਾਰਨ ਰੂਪ ਪਾਣੀ ਸਿੰਚਣਾ ਹੈ, ਨਾਮ ਦਾ ਸਿਮਰਨ ਰੂਪ ਫੁੱਲ ਹੋ ਗਿਆਨ ਹੋਣ ਰੂਪ ਫਲ ਲੱਗਾ ਹੈ, ਚੰਗਾ ਜੋ ਆਨੰਦ ਵਿੱਚ ਮਗਨ ਰਹਿੰਦਾ ਹੈ। ਇੱਕ ਰਸ ਨਾਲ ਭਰਿਆ ਹੋਇਆ ਹੈ, ਐਸੇ ਜਾਨ ਕੇ ਵਿਕਾਰ ਤਜ ਦਿਓ॥

**੫੮. ਅਲੰਕਾਰ ਮੁਗਲਾਂ ਦੀ ਫੌਜ ਦੇ ਬੱਦਲ ਦਾ-**

ਤਲਵਾਰਾਂ ਬਿਜਲੀ, ਵਤ, ਧੌਂਸੇ, ਰੂਪ, ਬਦਲ ਦੀ ਗਰਜ, ਗੋਲੀਆਂ ਰੂਪ ਗੜੇ ਪੈਂਦੇ ਹਨ। ਪੱਕੀ ਖੇਤੀ ਵਤ ਪਠਾਨ ਸਨ। ਇੱਕ ਵਾਰ ਹੀ ਸਭ ਨਾਸ਼ ਕਰ ਦਿੱਤੇ।

**੫੯. ਅਲੰਕਾਰ ਤਿੰਨ ਤਰ੍ਹਾਂ ਦੇ ਤਪ ਦਾ-**

ਤਮੋ=ਨੰਗੇ ਭੁੱਖੇ ਰਹਿਣਾ ਜਲ ਅਗਨੀ ਸੇ ਸਰੀਰ ਤਪੌਣਾ ਬਾਹਾਂ ਉੱਤੇ ਨੀਚੇ ਸਿਰ ਕਰਨਾ, ਬ੍ਰਤ ਰੱਖਣੇ ਏਹ ਕਰਨਾ ਕਠਿਨ ਛਲ ਥੋੜ੍ਹਾ ਹੈ ਜੇ ਕਾਮਨਾ ਕਰੇ ਸਿੱਧੀਆਂ ਰਿਧੀਆਂ ਪਾ ਲਈਦੀਆਂ ਹਨ। ਨਿਸ਼ਕਾਮੀ ਹੋ ਕੇ ਤਾਂ ਮਨ ਸ਼ੁੱਧ ਹੋ ਜਾਂਦਾ ਹੈ। (ਰਾਜਸੀ)=ਪਰਾਈ ਇਸਤਰੀ ਦੇ ਵੇਖਣ ਤੋਂ ਨੇਤਰ ਰੋਕੇ ਨਿੰਦਾ ਉਸਤਤੀ ਕੰਨਾਂ ਕੋ ਨਾ ਸੁਣੇ ਰਸਨਾ ਤੋ ਝੂਠ ਨਾ ਬੋਲੇ ਰੱਬ ਦੀ ਸਿਫਤ ਮੇਂ ਜੋੜੇ ਸੇਵਾ ਦਾਨ ਹੱਥੀਂ ਕਰੇ ਪੈਰਾਂ ਸੇ ਸੰਗਤ ਮੇਂ ਜਾਵੇ॥ ਸਾਂਤਕੀ=ਨਮ ਤੇ ਗੁਰਬਾਣੀ— ਜਿਸ ਵੇਲੇ ਸੁਣੇ ਪੜ੍ਹੇ ਆਲਸ ਨਿਦ੍ਰਾ ਟਾਲ ਕੇ ਉਸ ਵੇਲੇ ਮਨ ਨਿਕਲ ਕੇ ਕਿਤੇ ਜਾਵੇ ਪੁੰਨਾਂ ਮੇਂ ਧਰੇ ਭਾਵ ਲਾਏ॥ ਜੈਸੇ ਘੋੜੇ ਕੋ ਮਸਾਲਾ ਦੇ ਦੇਈਏ ਉਹ ਖਾਂਦਾ ਨਹੀਂ ਹੈ। ਤੈਸੇ ਮਨ ਭੀ ਦੱਸੋ ਦਿਸ਼ਾ ਕੋ ਦੌੜਦਾ ਹੈ। ਭਾਵ ਸ਼ਬਦ ਦਾ ਪ੍ਰੇਮੀ ਨਹੀਂ ਹੁੰਦਾ, ਪੂਨਾ ਜੇ ਮਸਾਲਾ ਦੇਣ ਵਾਲਾ ਹੈ ਜੇ ਨਾ ਦੇਵੇ ਤਾਂ ਘੋੜਾ ਰੋਗੀ ਰਹਿੰਦਾ ਹੈ ਤੇ ਮਸਾਲੇ

ਤਿਆਗ ਦਿੰਦਾ ਹੈ। ਫਿਰ ਉਹ ਕਾਜੇ ਕਰਕੇ ਖਵਾ ਦਿੰਦਾ ਹੈ। ਰੋਗ ਮਿਟ ਜਾਂਦਾ ਹੈ। **ਅੰਤ੍ਰੀਵ ਭਾਵ**-ਐਸੇ ਮਨ ਘੋੜਾ ਹੈ। ਵਾਸਨਾ ਰੂਪ ਵੱਡਾ ਰੋਗ ਹੈ, ਜੋ ਸ਼ਬਦ ਦੇ ਧਿਆਨ ਵਿੱਚ ਜੋੜਨਾ ਹੈ। ਇਹ ਦੁਆਈ ਫੇਰ ਜਨਮ ਮਰਨ ਦਾ ਰੋਗ ਮਿਟ ਜਾਂਦਾ ਹੈ। ਗੁਰਾਂ ਕਿਹਾ ਤਾਂਮਸੀ ਤਪ ਔਖਾ ਹੈ, ਫਲ ਥੋੜ੍ਹਾ ਹੈ। ਇਸ ਕਰਕੇ ਰਾਜਸੀ ਤਾਮਸੀ ਤਪ ਕਿਰਿਆ ਕਰੋ। ਇਸਕੀ ਮਿਹਨਤ ਥੋੜ੍ਹੀ ਹੈ, ਫਲ ਬਹੁਤਾ ਹੈ। ਸੁਣ ਕੇ ਮੂਲੇ ਸਿੱਖ ਨੇ ਕਿਹਾ ਗੁਰਾਂ ਕੋ ਫਲ ਮਿਹਨਤ ਅਨੁਸਾਰ ਹੁੰਦਾ ਹੈ। ਆਪ ਜੀ ਨੇ ਨਵੀਂ ਹੀ ਗੱਲ ਕਹੀ ਹੈ ਕਿ ਘਾਲ ਥੋੜ੍ਹਾ ਫਲ ਬਹੁਤਾ ਤੇ ਘਾਲ ਬਹੁਤੀ ਫਲ ਥੋੜ੍ਹਾ। ਗੁਰਾਂ ਕਿਹਾ ਸ਼ੰਕਾ ਨਾ ਕਰ ਅਸੀਂ ਦਸ ਦਿੰਦੇ ਹਾਂ। ਜੈਸੇ ਇੱਕ ਪੁਰਸ਼ ਜੰਗਲ ਵਿੱਚੋਂ ਲੱਕੜਾਂ ਲਿਆ ਕੇ ਬਾਜ਼ਾਰ ਵਿੱਚ ਵੇਚ ਕੇ ਗੁਜ਼ਾਰਾ ਕਰਦਾ ਹੈ, ਮਜ਼ਦੂਰੀ ਬਹੁਤ ਕਰਦਾ ਹੈ, ਪਰ ਮੁੱਲ ਥੋੜ੍ਹਾ ਮਿਲਦਾ ਹੈ, ਦੂਜਾ ਜੋ ਹੱਟੀ ਵਾਲਾ ਬਨਜ ਕਰਾਦ ਹੈ। ਪਹਿਲੇ ਨਾਲੋਂ ਇਸ ਕੋ ਲਾਭ ਬਹੁਤਾ ਹੈ, ਥਕੇਵਾਂ ਥੋੜ੍ਹਾ ਹੈ ਇੱਕ ਜੌਹਰੀ ਸੁਖ ਨਾਲ ਬੈਠੇ ਹੋਏ ਹੀਰੇ ਲਾਲ, ਮੋਤੀ ਖਰੀਦਦੇ ਹਨ ਉਨ੍ਹਾਂ ਨੂੰ ਦੁੱਖ ਨਹੀਂ ਹੁੰਦਾ, ਇਸੇ ਤਰ੍ਹਾਂ ਤਾਮਸੀ ਤਪ ਦੁੱਖ ਬਹੁਤ ਦਿੰਦਾ ਹੈ, ਫਲ ਥੋੜ੍ਹਾ ਹੈ ਭਾਵ ਗਿਆਨ ਨਹੀਂ ਹੁੰਦਾ ਕਥਾ ਕੀਰਤਨ ਦੇ ਸੁਣਨ ਸੇ ਉਪਾਸ਼ਨਾ ਹੁੰਦੀ ਹੈ। ਉਪਾਸ਼ਨਾ ਸੇ ਗਿਆਨ ਹੁੰਦਾ ਹੈ। ਇਸ ਕਰਕੇ ਸਾਂਤਕੀ ਤਕ ਸੁਖਦਾਇਕ ਹੈ।

### ੬੦. ਅਲੰਕਾਰ ਗੁਰੂ ਦਾ ਸਰੀਰ-

**ਅੰਤ੍ਰੀਵ ਭਾਵ**-ਧੀਰਜ ਤੇ ਖਿਮਾ ਦੋ ਬਾਹਾਂ॥ ਅਜਰ ਸ਼ਖਤੀ ਨੂੰ ਜਰਨਾ ਹਿਰਦਾ ਹੈ। ਮੈਤ੍ਰੀ ਮੁਦਤਾ ਦੋ ਲੱਤਾ ਹੈਨ ਕਰਨਾ ਦਾ ਲੱਕ ਹੈ। ਸ਼ਰਧਾ ਸਤਿਕਾਰ ਮੁੱਖ ਹੈ, ਪ੍ਰੇਮਹੀ ਮਨਾ ਬਨਾ ਹੈ। ਸਮ ਦਮ ਰੂਪ ਦੋ ਕੰਨ ਹਨ, ਧਿਆਨ ਕਰਨਾ, ਤੇ ਲਿਵ ਲੱਗਣੀ ਜੋ ਹੈ ਏਹ ਦੋ ਨੇਤ੍ਰ ਹਨ। ਗਿਆਨ ਰੂਪੀ ਸੀਸ ਹੈ। ਸੰਗਤ ਰੂਪੀ ਸਿਗਾਰ ਸਜ ਰਿਹਾ ਹੈ। ਇਸ ਪ੍ਰਕਾਰ ਮਾਨੋ ਭਗਤੀ ਨੇ ਹੀ ਸਰੂਪ ਧਾਰਿਆ ਹੈ।

### ੬੧. ਅਲੰਕਾਰ ਸੇਵਾ ਬ੍ਰਿਛ ਹੈ-

ਸ਼ਰਧਾ ਮੁੱਢ ਹੈ। ਪ੍ਰੇਮ ਅੰਕੁਰ ਹੈ, ਸੇਵਾ ਛਿਲ ਹੇ ਜੋ ਪ੍ਰੇਮ ਨੂੰ ਤਕੜਾ ਕਰਦੀ ਹੈ। ਟਾਹਣੇ ਵੰਗਾਰ ਦੇ ਹਰੀ ਦਾ ਨਾਮ ਫੁੱਲ ਹੈ। ਸੰਗਤ ਵਿੱਚ ਝੂਲਦਾ ਸ਼ੋਭਦਾ ਹੈ ਜੋ ਬਬੇਕ ਆਦਿ ਦੈਵੀ ਗੁਣ ਹਨ। ਇਹ ਸਭ ਪੱਤੇ ਹਨ ਆਤਮ-ਗਿਆਨ ਰੂਪ ਫਲ ਹੈ। ਆਨੰਦ ਰੂਪ ਰਸ ਹੈ ਕਰੋੜਾਂ ਜਸ ਪੱਤਰ ਬੀ ਬਰਾਬਰ ਨਹੀਂ ਵਾਹਿਗੁਰੂ ਦੀ

ਕ੍ਰਿਪਾ ਨਾਲ ਅੰਦਰੋਂ ਹੀ ਮਿਲਦਾ ਹੈ।

**੬੨. ਅਲੰਕਾਰ ਬ੍ਰਹਿਮ ਗਿਆਨ ਘ੍ਰਿਤ ਦਾ-**

ਗੁਰੂ ਅੰਗਦ ਦੇਵ ਜੀ ਪ੍ਰਤੀ ਉਪਦੇਸ਼ ਹੈ। ਬ੍ਰਹਮ ਗਿਆਨ ਘਿਓ ਦੇ ਸਦ੍ਰਸ ਹੈ। ਜੈਸੇ ਕਫ ਵਾਲਾ ਘੀ ਲਵੋ ਤਾਂ ਛਾਤੀ ਬੋਝਲ ਹੋ ਜਾਂਦੀ ਹੈ ਤੇ ਪਿਤ ਵਾਲਾ ਛਕੋ ਭਾਵ ਗਰਮੀ ਵਾਲਾ ਤਾਂ ਅਤੀਸਾਰ ਲੱਗ ਜਾਂਦ ਹਨ, ਗੁਣ ਲਈ ਖਾਧਾ, ਦੁੱਖਦਾਇਕ ਬਣ ਗਿਆ, ਜੇ ਉਸ ਵਿੱਚ ਮਿਸ਼ਰੀ ਮਿਲ ਜਾਵੇ ਤਾਂ ਨਾ ਕਫ ਕਰਦਾ ਹੈ ਨਾ ਗਰਮੀ ਕਰਦਾ ਹੈ। **ਅੰਤ੍ਰੀਵ ਭਾਵ**-ਇਸੇ ਤਰ੍ਹਾਂ ਜਿਸ ਤਰ੍ਹਾਂ ਕੋ ਹੰਕਾਰ ਕਫ ਹੈ, ਉਹ ਅਹੰਬ੍ਰਹਮ ਸੁਨੇ॥ ਬਹੁਤ ਹੰਕਾਰ ਵਧਾਉਂਦਾ ਹੈ। ਸਭ ਤੋਂ ਅਪਨੇ ਆਪ ਨੂੰ ਉੱਚਾ ਮੰਨਦਾ ਹੈ। ਪਿਤ ਦੀ ਨਿਆਈਂ ਵਿਸ਼ੇ ਵਾਸ਼ਨਾ ਹੈ, ਜਿਸ ਕੋ ਉਹ ਅਹੰਬ੍ਰਹਮ ਸੁਣ ਕੇ ਨਿਸੰਕ ਹੋ ਜਾਂਦਾ ਹੈ। ਵਿਸ਼ਿਆਂ ਮੇਂ ਫਸ ਕੇ ਅੰਤ ਨੂੰ ਨਰਕ ਮੇਂ ਪੈਂਦਾ ਹੈ॥ ਵਿਸ਼ਿਆਂ ਮੇਂ ਪ੍ਰਵਿਰਤ ਰੂਪ ਅਤਸਰ ਹੈ। ਦੁਖਦਾਇਕ॥ ਤਿਸ ਵਿੱਚ ਭਗਤੀ ਰੂਪ ਮਿਸ਼ਰੀ, ਮਿਲਾਵੇ ਭਾਵ ਜੋ ਭਉ ਭਗਤੀ ਸਤਿ ਗਿਆਨ ਧਾਰਦਾ ਹੈ, ਉਨਕੀ ਪਵਿੱਤਰ ਮਤ ਹੈ। ਸੰਗਤ ਕੈਸੀ ਹੈ, ਆਸਰੀ ਸੰਪਤੀ ਰੂਪ ਬਨ ਕੋ ਤਾਂ ਕੁਹਾੜ ਵਤ ਹੈ ਜੰਮਣ-ਮਰਨ ਦੇ ਸਮੁੰਦਰ ਨੂੰ ਨਾਸ ਕਰਨ ਲਈ ਅਗਸਤ ਮੁਨੀ ਵਤ ਹੈ, ਪੁੰਨਾਂ ਦੈਵੀ ਗੁਣਾਂ ਦਾ ਸਮੁੰਦਰ ਹੈ॥ ਕਰਨਾ ਆਦਿ ਹੀਰੇ ਜਵਾਰਾਤ ਹਨ।

**੬੩. ਅਲੰਕਾਰ ਦੀਪਾ ਤੇ ਨਰੈਣ ਦਾਸ ਦੇ ਉਪਦੇਸ਼ ਦਾ-**

ਪਹਿਲੇ ਬ੍ਰਹਮ ਨੇ ਮਾਇਆ ਪੈਦਾ ਕੀਤੀ। ਮਾਇਆ ਨੇ ਸਭ ਨੂੰ ਆਪ ਦੇ ਅਧੀਨ ਕਰ ਲਿਆ। ਫੇਰ ਰੱਬ ਨੇ ਚਾਰ ਹੋਰ ਮੁਕਤੀ ਦੇ ਸਾਧਨ ਪੈਦਾ ਕੀਤੇ ਕਿ ਇਹ ਜੀਵ ਮੈਨੂੰ ਆ ਕੇ ਮਿਲੇ ਇੱਕ ਵੈਰਾਗ, ਦੂਜਾ ਯੋਗਾ, ਤੀਜਾ ਗਿਆਨ, ਚੌਥਾ ਭਗਤੀ ਵੈਰਾਗ ਇੱਕ ਮਨ ਦਾ ਤਾਂ, ਇੱਕ ਤਨ ਦਾ, ਦੋ ਤਰ੍ਹਾਂ ਦਾ ਹੈ। ਹਠ ਕਰਕੇ ਧਨ ਇਸਤਰੀ ਆਦਿ ਦਾ ਤਿਆਗ ਕਰਨਾ॥ ਦੂਜਾ ਬ੍ਰਹਮ ਲੋਕ ਤੱਕ ਸਭ ਹੈ ਪਦਾਰਥ ਝੂਠੇ ਜਾਨਣੇ॥ ਜੋਗ ਦੋ ਤਰ੍ਹਾਂ ਹੈ। ਇੱਕ ਜਮ ਨੇਮ ਆਦਿ ਅੱਠਾਂ ਅੰਗਾਂ ਸਹਿਤ॥ ਦੂਜਾ ਵਾਸ਼ਨਾ ਤੋਂ ਮਨ ਰੋਕਣਾ ਤੇ ਸ਼ਬਦ ਦੀ ਵਿਚਾਰ ਰਕਨੀ ਜੀਵ ਇਸ ਦੀ ਏਕਤਾ ਦਾ ਨਿਰਣਾ ਕਰਨਾ।। ਗਿਆਨ=ਯਥਾਰਥ ਆਪ ਦੇ ਸਰੂਪ ਕੋ ਜਾਨਣਾ॥ ਭਗਤੀ=ਵਾਹਿਗੁਰੂ1 ਪਤੀ ਰੂਪ ਜਾਣੇ॥ ਜੈਸੇ ਪਤੀਬ੍ਰਤ ਇਤਸਰੀ ਪਤੀ ਦੀ ਸੇਵਾ ਕਰੀਦ ਹੈ, ਉਸ ਬਿਨਾਂ ਹੋਰ ਵਲ ਨਹੀਂ ਤੱਕਦੀ, ਐਸੀ ਭਾਵਨਾ

ਰੱਬ ਮੇਂ ਹੋਵੇ, ਜੈਸੇ ਇਸਤਰੀ ਪੁਰਸ਼ਾਂ ਨੂੰ ਛਲ ਲੈਂਦੀ ਹੈ। ਐਸੇ ਮਾਇਆ ਵੈਰਾਗ ਰੋਗ ਗਿਆਨ ਨੂੰ ਛਲ ਲੈਂਦੀ ਹੈ। ਜੈਸੇ ਇਸਤਰੀ ਨੂੰ ਇਸਤਰੀ ਨਹੀਂ ਭਰਮਾ ਸਕਦੀ ਹੈ। ਐਸੇ ਭਗਤੀ ਕੋ ਮਾਇਆ ਨਹੀਂ ਭਰਮਾ ਸਕਦੀ।

**ਗਿਆਨ ਸਮੱਗਰੀ-**

੧. ਚਾਰ ਤਰ੍ਹਾਂ ਦੇ ਭਗਤ-ਇੱਕ ਅਰਥੋ-ਅਰਥੀ=ਜੈਸੇ ਧ੍ਰੂ=ਰਾਜ ਲਈ। ੨. ਆਰਤ=ਜੈਸੇ ਪ੍ਰਹਿਲਾਦ ਬਿਪਤਾ ਪਈ ਤੋ॥ ੩. ਅਨਿਨ=ਜੈਸੇ ਨਾਮਦੇਵ ਜੀ ਪਿੰਡ ਪੜੈ ਤਉ ਪ੍ਰੀਤ ਨਾ ਤੋੜਉ॥ ੪. ਭਗਤ ਗਿਆਨੀ=ਬਾਬਾ ਬੁੱਢਾ ਸਾਹਿਬ ਜੀ, ਬਾਬਾ ਦੀਪ ਸਿੰਘ ਜੀ, ਸੰਤ ਮਸਤੂਆਣੇ ਦੇ ਐਸੇ ਸਮਝਣੇ।।

੨. ਪ੍ਰੇਮ ਬ੍ਰਿਛ-ਪ੍ਰੇਮ ਰੂਪ ਬ੍ਰਿਛ ਹੈ। ਸ਼ਰਧਾ ਦੀ ਆਲਵਾਲ ਹੈ, ਜੋ ਗੁਰਾਂ ਦੀ ਆਗਿਆ ਦੇ ਅਨੁਸਾਰ ਰਹਿਣਾ ਹੈ ਏਹ ਪਾਣੀ ਹੈ ਜੋ ਦਿਨ ਰਾਤ ਚੇਤੇ ਕਰਨਾ ਹੈ। ਗੁਰਾਂ ਕੋ ਇਹ ਛਿਲ ਹੈ, ਜੋ ਸਦਾ ਭਗਤੀ ਮੇਂ ਰਹਿਣਾ ਹੈ। ਏਹ ਤਕੜੀਆਂ ਜੜ੍ਹਾਂ ਹੈ। ਸਤ ਸੰਤੋਖ ਆਦਿ ਸਾਰੇ ਗੁਣ ਜੋ ਹਨ, ਏਹ ਪੱਤੇ ਤੇ ਟਾਹਣੀਆਂ ਹਨ। ਆਤਮ ਗਿਆਨ ਰੂਪ ਮਾਹਾਂ ਫਲ ਲੱਗੇ ਹਨ। ਆਨੰਦ ਰੂਪ ਰਸ ਪ੍ਰਾਪਤ ਹੁੰਦਾ ਹੈ।

**ਚੋਰਾਸੀ ਲੱਖ ਜੂਨ ਦੀ ਗਿਣਤੀ-**ਚਉਪਈ-ਬੀਸ ਲਾਖ ਸਥਾਵਰ ਜਾਨੋ॥ ਨੌਂ ਲਾਖ ਸਭੁ ਜਲਚਰ ਮਾਨੋ॥ ਗਿਆਰਾਂ ਲਾਖ ਕੂਰਮ ਕਵੀ ਗਾਏ॥ ਪੰਥੀ ਗਨ ਦਸ ਲਾਖ ਬਿਤਾਏ॥ ਤੀਸ ਲਾਖ ਪਸੂ ਜਾਨੋ ਭਾਈ॥ ਚਾਲ ਲਾਖ ਬਾਨਰ ਦੁਖਦਾਈ॥ ਜਬ ਚੌਰਾਸੀ ਏਹ ਘਟ ਆਵੈ ਤਬ ਮਾਨਖ ਕੇ ਤਨ ਕੋ ਭਾਵੇ॥

**੬੪. ਅਲੰਕਾਰ ਤਿੰਨ ਤਰ੍ਹਾਂ ਦੀ ਭਗਤੀ-**

੧. ਨਵਧਾ॥ ੨. ਪ੍ਰੇਮਾ॥ ੩. ਪਰਾ॥ ੧. ਨਵਧ ਗੁਰਾਂ ਦੇ ਬਚਨ ਸਨਮੁੱਖ ਮੰਨੇ ਤੇ ਕੰਨਾ ਕਰਕੇ। ਕਥਾ ਕਰੀਤਨ ਕਰੇ॥ ੩. ਸਤਨਾਮ ਜੇਪ ਨਿਸਫਲ ਸਮਾਂ ਨਾ ਬਤੀਤੇ॥ ੪. ਸਤਿਗੁਰੂ ਜਾਂ ਭਗਵਾਨ ਦੇ ਚਰਨਾਂ ਦਾ ਧਿਆਨ ਕਰੇ ਜਾਂ ਸੰਤਾਂ ਦੇ ਚਰਨ ਧੋਵੇ।। ਰੱਬ ਦੇ ਵਾ ਗੁਰਾਂ ਦੇ ਦੁਆਰਾ ਬੰਦਨ ਕਰੇ ਤੇ ਪ੍ਰਕਰਮਾ ਕਰੋ। ੬. ਧੂਫ ਦੀਪ ਕਰੇ, ਆਪ ਨੂੰ ਦਾਸ ਜਾਨੇ, ਪ੍ਰਮੇਸ਼ਵਰ ਨੂੰ ਸੁਆਮੀ ਸਮਝੇ॥ ੪. ਰੱਬ ਨੂੰ ਸਹਾਰਾ ਹੈ॥ ੪. ਪ੍ਰੇਮ ਭਗਤੀ- ਜੈਸੇ ਬ੍ਰਿਛ ਦਾ ਫਲ ਪਹਿਲੇ ਹਰਾ ਹੁੰਦਾ ਹੈ, ਸੁਆਦ ਮੇਂ ਕੌੜਾ ਹੁੰਦਾ ਹੈ। ਫੇਰ ਪੀਅਲਾ ਹੁੰਦਾ ਹੈ। ਉਹ ਖਰਿਆਈ ਹੁੰਦੀ ਹੈ ਬ੍ਰਿਛ ਵਿੱਚੋਂ ਹੀ ਰਸ ਲੈਂਦਾ ਹੈ। ਫੇਰ ਪੱਕ ਕੇ ਲਾਲ ਹੁੰਦਾ ਹੈ। ਬਹੁਤ ਸੁਆਦ ਹੁੰਦਾ ਹੈ। ਐਸੇ ਹੀ ਪ੍ਰਮੇਸ਼ਰ ਦੇ ਪ੍ਰੇਮੀ ਹੁੰਦੇ ਹਨ। ਪਹਿਲੇ ਰੋਂਦੇ ਹੋਏ ਚਿਤ ਵਿੱਚ ਦਰਸ਼ਨ ਰਕਨਾ ਚਾਹੁੰਦੇ ਹਨ।

ਲੰਮੇ ਸੁਆਸ ਲੈ ਕੇ ਪਛਤਾਉਂਦੇ ਹਨ। ਰੋਮ ਖੜਵੇ ਕੇ ਬਾਣੀ ਗਦ-ਗਦ ਹੁੰਦੀ ਹੈ। ਤਬ ਮੁੱਖ ਦਾ ਹਰਾ ਰੰਗ ਹੁੰਦਾ ਹੈ। ਸਭ ਅੰਗਾਂ ਦੀ ਸ਼ੁਧ ਭੁਲੀ ਹੁੰਦੀ ਹੈ, ਜੈਸੇ-ਜੈਸੇ ਪ੍ਰੇਮ ਵਧਦਾ ਹੈ, ਅਹਾਰ ਘਟਦਾ ਹੈ। ਭੁੱਖ ਪਿਆਸ ਘੱਟ ਜਾਂਦੀ ਹੈ। ਦਿਨ ਰਾਤ ਪ੍ਰੇਮ ਮੇਂ ਮਤ ਬੌਰੀ ਰਹਿੰਦੀ ਹੈ। ਤਬ ਬਦਨ ਦਾ ਰੰਗ ਪੀਲਾ ਹੁੰਦਾ ਹੈ। ਜੇ ਕੋਈ ਪਿਆਰੇ ਦੀ ਗੱਲ ਸੁਣਾਵੇ, ਉਨ੍ਹਾਂ ਸੰਤਾਂ ਪਾਸ ਉਹ ਜਾਂਦਾ ਹੈ ਸੁਨ ਕੇ ਸੰਤਾਂ ਤੇ ਪਿਆਰੇ ਦੇ ਬਚਨ ਰੱਬ ਨੂੰ ਨੇੜੇ ਜਾਨ ਕੇ ਬਹੁਤ ਪ੍ਰੀਤੀ ਹੁੰਦੀ ਹੈ। ਫੇਰ ਸਭ ਵਿੱਚ ਵਾਹਿਗੁਰੂ ਨੂੰ ਬਿਆਪਕ ਜਾਣ ਲਿਆ, ਫੇਰ ਮੁੱਖ ਦਾ ਲਾਲ ਰੰਗ ਦਿਸਦਾ ਹੈ। ਤ੍ਰਿਪਤ ਹੁੰਦਾ ਹੈ। ਕਿਤੇ ਦੌੜਦਾ ਨਹੀਂ। ਸ਼ਾਂਤ ਰੂਪ ਮਿਠਾਸ ਪ੍ਰਾਪਤ ਹੁੰਦੀ ਹੈ। ਅੰਤਰ ਮੁਖ ਬ੍ਰਿਤੀ ਟਿਕਦੀ ਹੈ। ਪੱਕਾ ਅਭਿਆਸ ਗਿਆਨ ਦਾ ਮਨ ਵਿੱਚ ਹੁੰਦਾ ਹੈ। ਏਹ ਪਰਾ ਭਗਤੀ ਹੁੰਦੀ ਹ। ਉਤਪਨ॥

### ੬੫. ਅਲੰਕਾਰ ਗੁਰੂ ਅਮਰ ਦਾਸ ਦੇ ਜੀਵਨ ਦਾ-

ਗੁਰੂ ਅਮਰ ਦਾਸ ਜੀ ਕਲਪ ਬ੍ਰਿਛ ਹਨ-ਬ੍ਰਿਛ ਦੇ ਬਿਸਤਾਰ ਵਾਂਗੂੰ ਵੱਡਾ ਪ੍ਰਤਾਪ ਹੈ। ਸੰਗਤ ਰੂਪ ਚੁਫੇਰੇ ਖਾਲ ਹੈ। ਸਭ ਗੁਣ ਪੱਤਰੇ ਹਨ। ਵਿਸ਼ਿਆਂ ਤੇ ਵੈਰਾਗ ਰੂਪ ਛਾਇਆ ਹੈ, ਬ੍ਰਹਮ ਗਿਆਨੀਆਂ ਰੂਪ ਦੇਵਤਿਆਂ ਕੋ ਭੌਂਦਾ ਹੈ। ਗੁਰਾਂ ਦੇ ਚਰਨਾਂ ਦੀ ਸੇਵਾ ਰੂਪ ਬੀਜ ਹੈ, ਭਗਤੀ ਰੂਪ ਛਿਲ ਹੈ, ਜਿੱਥੇ ਕਿਤੇ ਸਿੱਖੀ ਰੂਪ ਟਾਹਣੀਆਂ ਹਨ, ਸੱਤ ਅਸਤ ਦਾ ਵਿਚਾਰ ਰੂਪ ਫਲ ਹੈ। ਸੰਬੂਹ ਭਗਤ ਮਨ ਵਿੱਚ ਚਾਹੁੰਦੇ ਹਨ, ਜਾਚਕ ਅਨੇਕ ਸਿੱਖ ਆਉਂਦੇ ਹਨ। ਮਨ ਬਾਂਛਤ ਫਲ ਗੁਰਾਂ ਤੋਂ ਪਾਉਂਦੇ ਹਨ।

### ੬੬. ਅਲੰਕਾਰ ਸ੍ਰਵਣ ਮੰਨਣ ਦਾ-

ਗੁਰੂ ਅਰਜਨ ਦੇਵ ਜੀ ਪਾਸੋਂ ਰਾਮੋਂ, ਭੰਡਾਰੀਆ ਆਦਿ ਸਿੱਖਾਂ ਪੁੱਛਿਆ॥ ਕਹਿਣ ਲੱਗੇ ਅਸੀਂ ਕਥਾ ਕੀਰਤਨ ਸੁਣਦੇ ਹਾਂ, ਮਨ ਨਹੀਂ ਟਿਕਦਾ ਗੁਰਾਂ ਕਿਹਾ ਸ੍ਰਵਣਾਦਿ ਸਾਧਨ ਕਰਿਆ ਕਰੋ ਜਦ ਤੀਨੋ ਸਾਧਨ ਪ੍ਰਪੱਕ ਹੋ ਜਾਣਗੇ ਤਦ ਕਥਾ ਕੀਰਤਨ ਰੂਪ ਬਚਨ ਆਪੇ ਹੀ ਹਿਰਦੇ ਵਿੱਚ ਟਿਕ ਜਾਣਗੇ। ਪਰ ਸ੍ਰਵਣ ਕਰਨਾ ਦੋ ਤਰ੍ਹਾਂ ਦਾ ਹੈ। ਆਪ ਤਾਂ ਬੈਠ ਕੇ ਸੰਗਤ ਵਿੱਚ ਸੁਣਦਾ ਹੈ, ਮਨ ਦੋਸੇ ਦਿਸ਼ਾ ਮੇਂ ਦੌੜਦਾ ਹੈ॥ ਕੀ ਬਚਨ ਹੋ ਰਿਹਾ ਹੈ, ਕੁੱਝ ਪਤਾ ਨਹੀਂ ਲੱਗਦਾ। ਇਸ ਸ੍ਰਵਣ ਦਾ ਥੋੜਾ ਪੁੰਨ ਹੈ। ਭੂਤਾਂ ਦੀ ਅੱਗ ਵਤ ਹੈ। ਜੈਸੇ ਭੂਤਾਂ ਦੀ ਅੱਗ ਸਾੜ ਨਹੀਂ ਸਕਦੀ। ਇਸ ਤਰਾ ਪਾਪ ਨਹੀਂ ਦਗਧ ਹੁੰਦੇ॥ ੨. ਇੱਕ ਮਨ ਹੋ ਕੇ ਸੁਣਨਾ ਹੈ। ਇਹ ਚੁੱਲ੍ਹੇ ਦੀ ਅੱਗ ਵਤ ਹੈ। ਸਭ ਕੰਮ ਨੂੰ ਸੰਵਾਰਦੀ ਹੈ। ਜੇ ਤਿਸ ਤੇ ਪਾਣੀ ਪੈ ਜਾਵੇ ਝੱਟ

ਬੁੱਝ ਜਾਂਦੀ ਹੈ। ਤਪਤ ਨਹੀਂ ਰਹਿੰਦੀ, ਤੈਸੇ ਹੀ ਘਰ ਦੇ ਕੰਮ ਪੈਣ ਤਓਂ ਸਤਿਨਾਮ ਵਿਸਰ ਜਾਂਦਾ ਹੈ। ਦੂਜਾ ਮੰਨਨ ਜੋ ਹੈ ਬਿਜਲੀ ਦੀ ਅਗ ਵਤ ਹੈ। ਬਿਅੰਤ ਪਾਣੀ ਵਿੱਚ ਰਹਿੰਦਾ ਹੈ। ਨਾ ਤੇਜ਼ ਹਾਨ ਹੁੰਦਾ ਹੈ ਨਾ ਬੁਝਦੀ ਹੈ। ਇਸ ਤਰ੍ਹਾਂ ਜੋ ਸੁਣੇ ਵਿਚਾਰਕੇ ਧਾਰਨ ਕਰਦਾ ਹੈ, ਉਹ ਕੰਮ ਕਰਦਾ ਵੀ ਨਹੀਂ ਬਿਸਾਰਦਾ ਸਿਮਰਨ ਸਭ ਸਮੇਂ ਵਿੱਚ ਕਰਦਾ ਹੈ। ੩. ਸੁਨ ਕੇ ਵਿਚਾਰ ਕੇ ਕਮਾਈ ਕਰਕੇ ਤਨ, ਮਨ ਕਰਕੇ ਪਵਿੱਤਰ ਹੁੰਦਾ ਹੈ। ਏਹ ਸਮੁੰਦਰ ਦੀ ਬੜਵਾਨਲ ਵਤ ਹੈ। ਸਮੁੰਦਰ ਮੇਂ ਰਹਿੰਦੀ ਹੈ ਪਾਨੀ ਕੋ ਨਾਸ ਕਰਦੀ ਹੈ। ਸਮੂਹ ਪਾਨੀ ਕਰਕੇ ਬੁੱਝਦੀ ਨਹੀਂ। ਏਸੇ ਤਰ੍ਹਾਂ ਪਾਪਾਂ ਰੂਪ ਜਲ ਕੋ ਸੜਦੀ ਹੈ।

***ਤਥਾ ਜਿਸ ਦੇ ਰਿਦੇ ਮੇਂ ਨਿਤ ਗਿਆਨ ਇਸਥਤ ਹੋ ਗਿਆ॥***
***ਸਤਿਗੁਰਾਂ ਸੁਨੇ ਕੇ ਰਿਦੇ ਮੇਂ***
***ਸਾਖਿਅਕਾਰ ਕੀਤੀ ਹੈ,***
***ਜਿਸ ਨੇ ਅਕਾਸ਼ ਵਤ ਸਭ ਵਿੱਚ ਬ੍ਰਹਮ ਹੀ ਜਾਨਾ ਹੈ॥***

ਜਨਮ ਮਰਨ ਦੁਖ ਮਿਟ ਗਏ ਜੀਵਨ, ਮੁਕਤ ਹੋ ਕੇ ਵਿਚਰਦੇ ਹਨ। ਜੈਸੇ ਪ੍ਰਲੋ ਕਾਲ ਦੀ ਅਗਨੀ ਹੁੰਦੀ ਹੈ, ਸਭ ਨੂੰ ਭਸਮ ਕਰਕੇ ਆਪ ਹੀ ਰਹਿੰਦੀ ਹੈ। ਇਸ ਤਰ੍ਹਾਂ ਬ੍ਰਹਮ ਰੂਪ ਵਿੱਚ ਏਕਤਾ ਲੈ ਲਈਦੀ ਹੈ।

**੬੭. ਅਲੰਕਾਰ ਸਿੱਖਾਂ ਦੀ ਉਤਰ-ਪ੍ਰਸ਼ਨ-**

ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਤੀਰਥਾਂ ਤੇ ਮੂਲਾ ਆਦਿ ਸਿੱਖ ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਜੀ ਆਪ ਦੇ ਸਿੱਖ ਅਨੇਕ ਤਰ੍ਹਾਂ ਸੇ ਕਥਾ ਕੀਰਤਨ ਕਰਦੇ ਹਨ। ਇਕਨਾ ਦੇ ਪਾਸੋਂ ਸੁਨ ਕੇ ਮਨ ਪਿਘਲ ਜਾਂਦਾ ਹੈ। ਇਕਨਾ ਦਾ ਕਹਿਆ ਮਨ ਕੇ ਨੇੜੇ ਨਹੀਂ ਜਾਂਦਾ ਗੁਰੂ ਜੀ ਦੱਸਣ ਲੱਗੇ ਯਥਾ ਸ੍ਰੀ ਮੁੱਖ ਤੇ ਸੁ ਜੁਗਤ ਬਖਾਨੀ॥ ਹੀਰਾਫਰਕ ਦੋ ਏਕ ਸਮਾਨੀ।। ਹੀਰਾ ਨਿਜ ਪ੍ਰਕਾਸ਼ ਦਿਖਰਾਵੈ॥ ਸ੍ਰਬ ਰੰਗ ਕੇ ਉਪਰ ਛਾਵੈ॥ ਫਟਕ ਪ੍ਰਕਾਸ ਪਰੈ ਨਹੈ ਕਾਂਹੂ॥ ਅੰਤਰ ਦੋਹਨ ਕੇ ਮਾਹੂ॥ ਤਿਮ ਗੁਰਮੁੱਖ ਕੀ ਕਰਹੁ ਪਛਾਨ॥ ਜਿਸ ਸੰਗਤਿ ਮਹਿ ਕਰਹਿ ਬਖਾਨ॥ ਤਿਸ ਦਾ ਤੇਜ ਸਭ ਉਪਰ ਛਾ ਜਾਂਦਾ ਹੈ ਕਿਉਂਕਿ ਉਹ ਸਦਾ ਸੱਚ ਨਾਮ ਦੀ ਕਮਾਈ ਕਰਦਾ ਹੈ।, ਜੋ ਹੌਰੇ ਤੇ ਝੂਠ ਹਨ, ਉਹ ਤਾਂ ਕੁਸੰਗਤ ਮੇਂ ਹੀ ਬਡੇ ਬਨਦੇ ਹਨ, ਸਭ ਪੁਰਸ਼ਾਂ ਉਪਰ ਉਨਕਾ ਤੇਜ ਨਹੀਂ ਪੈਂਦਾ। ਸ਼ਬਦ ਦਾ ਨਿਵਾਸ ਹੈ। ਜਿਸ ਦੇ ਰਿਦੇ ਮੇਂ ਇਸ ... ਸੁਨ ਕੇ ਹੀ ਸ਼ਾਂਤੀ ਆਉਂਦੀ ਹੈ।

## ੬੮. ਅਲੰਕਾਰ ਗੁਰਮੁੱਖਾਂ ਤੇ ਮਨਮੁਖਾਂ ਦਾ-

੧. ਗੁਰਮੁਖ,ਕੁਕਰਮਾਂ ਕੋ ਪਿੱਠ ਦਿੱਤੀ ਹੋਵੇ ਗੁਰਾਂ ਦੇ ਬਚਨਾਂ ਦੇ ਸਨਮੁੱਖ ਮੁੱਖ ਕੀਤਾ ਹੋਵੇ। ਉਨ੍ਹਾਂ ਨਾਲ ਕੋਈ ਚੰਗਿਆਈ ਕਰਿ ਸਦਾ ਉਸ ਦੀ ਭਲਿਆਈ ਹੀ ਜਾਣਦੇ ਹਨ। ਚਿਤ ਵਿੱਚੋਂ ਵਿਸਾਰਦੇ ਨਹੀਂ। ਉਪਕਾਰ ਕਰਨਾ ਚਾਹੁੰਦੇ ਹਨ ਤੇ ਇਕਸਾਰ ਸਭ ਦਾ ਭਲਾ ਕਰਨਾ ਚਾਹੁੰਦੇ ਹਨ॥ ੨. ਗੁਰਮੁੱਖ ਤਰ-ਕੁਕਰਮ ਤਿਆਗੇ ਹੋਣ ਸਮੂਹ ਗੁਣ ਧਾਰੇ ਹੋਨ ਜੋ ਕਿਸੇ ਦਾ ਕੰਮ ਹੋ ਸਕੇ ਭਲਾ ਹੀ ਕਰਦੇ ਹਨ।, ਬੁਰਾ ਨਹੀਂ ਤੱਕਦੇ। ਜੇ ਕੋਈ ਉਸ ਨਾਲ ਖਟਿਆਈ ਭੀ ਕਰੇ ਉਸ ਤੇ ਭੀ ਉਪਕਾਰ ਕਰਦੇ ਹਨ। ਉਸ ਦੀ ਖਟਿਆਈ ਕੀਤੀ ਭੁਲਾ ਦਿੰਦੇ ਹਨ। ਸੁਤੇ ਸਿੱਧ ਭਲਾ ਹੀ ਕਰਦੇ ਹਨ। ੩. ਗੁਰਮੁੱਖ-ਤਰ ਤਮ, ਗਿਆਨ ਸਹਿਤ ਬਹੁਤ ਚਤਰ ਹੋਨਾ ਯਥਾਰਥ ਸਰੂਪ ਨੂੰ ਜਾਨ ਲਿਆ ਹੋਵੇ ਜੈਸੇ ਗੁਰਾਂ ਨੇ ਦੱਸਿਆ ਹੈ ਭਗਤ ਦਾ ਨਾਨਾ ਪੁਨਾਂ ਵਿੱਚ ਨਾ ਹੋਣਾ ਏਕ ਰੂਪ ਹੀ ਸਭ ਵਿੱਚ ਜਾਨਣਾ ਕੀਤਾ ਹੈ। ੧. ਮਨਮੁੱਖ ਜੇ ਕਿਸੇ ਨੇ ਉਸ ਨਾਲ ਨੇਕੀ ਕੀਤੀ ਹੈ, ਉਹ ਭੁਲਾ ਕੇ ਬੁਰਿਆਈ ਹੀ ਕਰਨੀ ਕਿਸੇ ਨਾਲ ਕਦੇ ਵੀ ਭਲਾਈ ਨਾ ਕਰਨੀ ਜਿਸ ਨੇ ਮਨ ਨੂੰ ਹੀ ਮੁੱਖੀ ਕੀਤਾ ਹੈ, ਮਤ ਦਾ ਹੀਣਾ ਮਨ ਦਾ ਕਿਹਾ ਹੀ ਰਕਦਾ ਹੈ। ਧਰਮ ਨਹੀਂ ਰੱਖਦਾ। ਧਰਮ ਦੀ ਨਿੰਦਾ ਕਰਦਾ ਹੈ ਕਿ ਕੀ ਚੀਜ਼ ਹੈ ਧਰਮ, ਕਪਟ ਤੇ ਕੂੜ ਪਰਾਈਆਂ ਔਰਤਾਂ ਮੇਂ ਲੰਪਟ ਹੈ॥ ੨. ਮਨਮੁੱਖ ਤਰ=ਪਰਾਏ ਦੇ ਭਲੇ ਹੋਏ ਤੋਂ ਦੁੱਖ ਪਾਉਣਾ, ਇਸ ਦਾ ਕੰਮ ਕੈਸੇ ਵਿਗੜੇ ਐਸੇ ਯਤਨ ਕਰਨਾ ਉਸ ਨੂੰ ਵੇਖ ਕੇ ਤੇ ਸੁਣ ਤੇ ਛਾਤੀ ਤਪਣੀ ਐਸੇ ਚਿਤਵਨੀ ਕਰਨੀ ਇਸ ਦਾ ਨਾਸ ਕੋਈ ਕਰੇ ਤਾਂ ਠੀਕ ਹੈ, ਹੋਰ ਕਿਸੇ ਦਾ ਭਲਾ ਤਾਂ ਕੀ ਚੰਗਾ ਲੱਗਣਾ ਸੀ। ਪਿਆਰੇ ਦਾ ਭਲਾ ਹੁੰਦਾ ਵੇਖ ਕੇ ਵੀ ਤਪਨਾ। ਮੁੱਖ ਉੱਤੇ ਮਿੱਠੀਆਂ ਬਾਤਾਂ ਸੁਣਾਵੇ, ਪਰ ਹਿਰਦੇ ਵਿੱਚ ਉਸ ਦਾ ਜਸ ਨਾ ਸਰਾਹਨਾ॥ ਸੜ-ਸੜ ਜਾਨਾ ਪਿਆਰ ਵਾਲੇ ਤੇ ਬਿਨਾਂ ਪਿਆਰ ਵਾਲਿਆਂ ਕਉ ਕੋ ਜੈਸਾ ਸਮਝਣਾ ਭਾਰ ਸਭ ਦਾ ਹੀ ਬੁਰਾ ਕਰਨਾ ਸਭ ਨੂੰ ਦੁਸਮਨ ਵਤ ਜਾਨਣਾ। ਗੁਰਾਂ ਦੇ ਸ਼ਬਦ ਨੂੰ ਨਾ ਸੁਣਨਾ ਕਥਾ ਆਦਿ ਕੰਨਾਂ ਮੇਂ ਨਾ ਸੁਣਨੀ, ਦਾਨ ਪੁੰਨ ਇਸ਼ਨਾਨ ਰਹਿਤ ਹੋਣਾ॥ ਝੂਟ ਹੀ ਉਚਾਰੇ ਰੋਜੀ ਤੋਂ ਅਧੀਨ ਹੋ ਕੇ ਜਿੱਥੇ ਸਮੂਹ ਲੋਕ ਬੈਠੇ ਹੋਣ ਉਥੇ ਐਸਾ ਆਖਣਾ ਕਿ ਮੇਰੀ ਭਲਿਆਈ ਕੀਤੀ ਹੋਈ ਨਹੀਂ ਫਲਦੀ। ਬੁਰਿਆਈ ਕਰਕੇ ਹੀ ਸੁਖ ਪਾਉਣਾ ਐਸਾ ਮਨਮੁੱਖ ਤਰ, ਤਮ ਨਰਕ ਮੇਂ ਜਾਵੇਗਾ, ਘੋਰ ਸਜ਼ਾ ਸਹਾਰੇਗਾ ਜਨਮ ਮਰਨ ਦੀ ਹੀ ਪੁੱਨਾ ੨ ਪੀੜਾਂ ਸਹਾਰੇਗਾ।

੬੯. ਅਲੰਕਾਰ ਸਾਸਤ੍ਰਾਂ ਤੇ ਸ਼ਸਤਰਾਂ ਦਾ-

ਜੈਸੇ ਸਸਤ੍ਰਾਂ ਨੂੰ ਰਚਨ ਵਾਲੇ ਤਾਂ ਲੁਹਾਰ ਦੀ ਤਰ੍ਹਾਂ ਹਨ ਤੇ ਟੀਕਾਕਾਰ ਸਿਕਲੀਗਰਾਂ ਦੀ ਤਰ੍ਹਾਂ ਹਨ ਤੇ ਪੰਡਤ ਵੇਚਣ ਵਾਲੇ ਦੀ ਨਿਆਈਂ ਹਨ, ਕਿਉਂਕਿ ਇਹ ਪੜ੍ਹ ਕੇ ਉਪਦੇਸ਼ ਦਿੰਦੇ ਹਨ ਤੇ ਜੋ ਉਪਦੇਸ਼ ਧਾਰ ਕੇ ਮਨ ਰੂਪੀ ਸ਼ੇਰ ਨੂੰ ਮਾਰਦੇ ਹਨ। ਉਹ ਦਸੋਂ-ਦਿਸ਼ਾ ਵਿੱਚ ਜਸ ਪਾਉਂਦੇ ਹਨ। ਸਭ ਤੋਂ ਵੱਡਾ ਵਾਹਿਗੁਰੂ ਹੈ। ਦੁਨੀਆਂ ਤੋਂ ਵੱਡੀ ਧਰਤੀ ਮੰਨੀ ਹੈ, ਧਰਤੀ ਤੋਂ ਪਾਣੀ-ਪਾਣੀ ਤੋਂ ਅਗਨੀ, ਅਗਨੀ ਤੋਂ ਪੌਣ, ਪੌਣ ਤੋਂ ਅਕਾਸ਼, ਅਕਾਸ਼ ਤੋਂ ਪ੍ਰਕਿਰਤੀ-ਪ੍ਰਕਿਰਤੀ ਤਾਂ ਬ੍ਰਹਮਾ ਦੇ ਇੱਕ ਰੋਮ ਦੀ ਨਿਆਈਂ ਹੈ ਅਤੇ ਜਿਸ ਤਰ੍ਹਾਂ ਸਰੀਰ 'ਤੇ ਤਿਲ ਹੁੰਦਾ ਹੈ, ਐਸੇ ਥੋੜ੍ਹੇ ਥਾਂ ਵਿੱਚ ਹੀ ਹੈ,

**ਅਲੰਕਾਰ ਤਿੰਨਾਂ ਗੁਣਾ ਦੀ ਵਿਆਖਿਆ**-ਗੁਣਾਂ ਦੀ ਪ੍ਰੀਖਿਆ ਕੈਸੇ ਹੋਵੇ, ਮੇਰੇ ਵਿੱਚ ਕਿਹੜਾ ਗੁਣ ਹੈ। ੧. ਸ਼ਬਦ ਦੇ ਸਨਮੁੱਖ ਨੇਤ੍ਰ ਤੇ ਮੱਥ ਕਰੇ ਯਥਾਰਥ ਅਰਥ ਸਮਝੇ ਜੇ ਮਨ ਟਿਕ ਰਹੇ ਡੋਲੇ ਨਾ ਤਾਂ ਸਤੋ ਗੁਣ ਸਹਿਤ ਹੈ ਐਸਾ ਜਾਣੇ। ਤੇ ਕਦੇ ਮਨ ਟਿਕੇ ਤੇ ਕਦੇ ਡੋਲ ਜਾਵੇ ਇਹ ਰਜੋ ਗੁਣ ਸਹਿਤ ਹੈ ਐਸੇ ਜਾਣੇ॥ ੩. ਜੇ ਨਾ ਟਿਕੇ ਮਨ ਸ਼ਬਦ ਵਿੱਚ ਨਾ ਸਮਝ ਹੀ ਪਏ ਸਿਰਦਰਦੀ, ਫਿਰ ਆਪਣੇ-ਆਪ ਨੂੰ ਤਮੋ ਗੁਣ ਸਹਿਤ ਸਮਝੇ।

੭੦. ਅਲੰਕਾਰ ਗੁਰੂ ਅਰਜਨ ਦੇਵ ਦੀ ਕੀਰਤੀ ਦਾ-

ਜੈਸੇ ਚੋਰ ਚੰਦ ਨੂੰ ਕਹਿਣ ਲੱਗਾ ਸੜ ਕਿਉਂ ਨਹੀਂ ਜਾਂਦਾ। ਜੈਸੇ ਉੱਲੀ ਸੂਰਜ ਨੂੰ ਕਹਿਣ ਲੱਗਾ ਕਿਉਂ ਹਮੇਸ਼ਾਂ ਚੜ੍ਹਦਾ ਹੈਂ, ਹਮਲੇ ਵਿੱਚ ਕਿਉਂ ਨਹੀਂ ਗਲਦਾ ਸਾਨੂੰ ਦੁੱਖ ਦਿੰਦਾ ਹੈਂ। ਜੈਸੇ ਜਮਾਹ ਕਹੇ ਕੇ, ਬਦਲ ਬਿਨਾਂ ਲੋੜ ਕਿਉਂ ਨਹੀਂ ਵਰ੍ਹਦਾ ਹੈਂ। ਮੈਂ ਐਵੇਂ ਹੀ ਹਰਾ-ਭਰਾ ਹੈ ਜੈਸੇ ਚੋਰ ਧਰਮੀ ਰਾਜਾ ਕੋ ਦੋਸ਼ ਲਗਾਵੇ ਜੈਸੇ ਯਾਰ ਕੋਤਵਾਲਕੋ ਮਾਰਾ ਚਾਹੇ ਬਕ ਹੰਸ ਬਣਨਾ ਚਾਹੇ, ਵਿਛੋੜੇ ਵਾਲੇ ਕੋ ਚਾਨਣੀ ਦੁੱਖ ਹੈ, ਤੈਸੇ ਗੁਰੂ ਅਰਜਨ ਦੇਵ ਜੀ ਦੀ ਕੀਰਤੀ ਪ੍ਰਿਥੀਏ ਕੋ ਹੈ। ਜਟੂ ਭਾਨੂ ਆਦਿ ਸਿੱਖਾਂ ਨੇ ਗੁਰੂ ਅਰਜਨ ਦੇਵ ਪਾਸ ਸ਼ੰਕਾ ਕੀਤੀ ਕਿ ਮਹਾਰਾਜ ਜੀ ਕਿਤੇ ਤਾਂ ਲਿਖਿਆ ਹੈ ਸਭ ਕੁਝ ਕਰਨ ਵਾਲਾ ਪ੍ਰਮੇਸ਼ਰ ਹੀ ਹੈ ਕਿਤੇ ਲਿਖਾ ਹੈ ਜੈਸਾ ਬੀਜੈ ਸੋ ਲੁਣੈ, ਗੁਰਾਂ ਕਿਹਾ ਭਿੰਨ-ਭਿੰਨ ਅਧਿਕਾਰਾਂ ਉੱਤੇ ਬਾਣੀ ਉਚਾਰੀ ਹੈ॥ ੧. ਜੋ ਸੰਗਤ ਵਿੱਚ ਨਹੀਂ ਰਤੇ, ਗ੍ਰਿਸਤ ਮੇਂ ਫਸੇ ਹੋਏ ਹਨ, ਰਾਜ ਕਰਦੇ ਹਨ। ਪਾਪ ਪੁੰਨ ਬਹੁਤ ਵਾਰ ਕਰਦੇ ਹਨ। ਸੋ ਇਸ ਤੁੱਕ ਦੇ ਅਧਿਕਾਰੀ ਹਨ। (ਜੈਸਾ

ਬੀਜੈ ਸੁ ਲੁਣੈ ਕਰਮਾਂ ਸੰਦੜਾ ਖੇਤ)

ਇੱਕ ਭਗਤੀ ਮੇਂ ਲੱਗੇ ਮਨ ਲਾ ਕੇ ਸਤਿਨਾਮ ਜਪਦੇ ਹਨ। ਸਭ ਵਿੱਚ ਵਾਹਿਗੁਰੂ ਨੂੰ ਹੀ ਉਚਾਰਦੇ ਹਨ, ਸੋ ਇਸ ਤੁੱਕ ਦੇ ਅਧਿਕਾਰੀ ਹਨ (ਕਰਨ ਕਰਾਵਨ ਆਪੇ-ਆਪ। ਸਦਾ ਸਦਾ ਨਾਨਕ ਹਰਿ ਜਾਪਿ ਵਾ ਮਾਰੈ ਨਾ ਰਾਖੈ ਇਕੋ ਆਪਿ॥ ੩. ਸੱਤਾਅ ਸਤਾ ਦੀ ਵਿਚਰ ਕਰਨ ਵਾਲੇ ਸੱਤਾ ਬ੍ਰਹਮਣ ਦਾ ਨਿਰਣਾ ਕਰਨਾ ਵਾਲੇ ਭਾਵ ਬ੍ਰਹਮ ਗਿਆਨੀ ਇਸ ਤੁਕ ਦੇ ਅਧਿਕਾਰੀ ਹਨ, ਯਥਾ, ਬ੍ਰਹਮ, ਦੀਸੈ ਬ੍ਰਹਮ ਸੁਣੀਏ ਏਕ ਏਕ ਵਖਾਣੀ ਐ ਜੈਸੇ ਸਿਆਣੇ ਵੈਦ ਪਾਸ ਰੋਗੀ ਆਵੇ ਉਸ ਦੀ ਨਾੜੀ ਤੇ ਕਰੂਰਾ ਵੇਖ ਕੇ ਉਹ ਰੋਗ ਪਰਖ ਕੇ ਦੁਆਰੀ ਦਿੰਦਾ ਹੈ। ਐਸੇ ਹੀ ਗੁਰੂ ਦੀ ਪਰਖ ਕਰਕੇ ਸਿੱਖ ਦਾ ਅਧਿਕਾਰ ਉਪਦੇਸ਼ ਦਿੰਦੇ ਹਨ। ਪ੍ਰਸ਼ਨ-ਮਹਾਰਾਜ ਜੀ ਸਾਨੂੰ ਪਤਾ ਨਹੀਂ ਲੱਗਦਾ ਕਿ ਅਸੀਂ ਕਿਹੜੇ ਕਰਮਾਂ ਦੇ ਜਾਂ ਉਪਾਸ਼ਨਾਂ ਜਾਂ ਗਿਆਨ ਦੇ ਅਧਿਕਾਰੀ ਹੈ। ਉਂਤਰ-ਗੁਰਬਚਨ ਸੁਣ ਕੇ ਜਦ ਹਿਰਦੇ ਮੇਂ ਧਾਰੇ ਚੰਗੇ ਮਾੜੇ ਕਰਮਾਂ ਦਾ ਨਿਰਣਾ ਕਰੇ ਜਦ ਚੰਗੇ ਕਰਮਾਂ ਦੀ ਇੱਛਾ ਕੀਤੀ ਤਾਂ ਭੀ ਬੁਰੇ ਕਰਮਾਂ ਦਾ ਸੁਭਾਅ ਮਿਟਦਾ ਨਹੀਂ। ਹਮੇਸ਼ਾ ਹੀ ਮਨ ਚਾਹੁੰਦਾ ਹੈ ਤਾਂ ਕਰਮਾਂ ਦਾ ਅਧਿਕਾਰੀ ਸਮਝੋ। ਸੰਗਤ ਦੀ ਸੇਵਾ ਮੇ ਲੱਗੇ। ਗੁਰਾਂ ਦੇ ਵਾਕ ਸੁਣ ਕੇ ਅਸ਼ੁਭ ਕਰਮ ਨਾਸ ਹੋ ਜਾਣ ਜੇ ਭੁੱਲ ਕੇ ਕੋਈ ਅਸ਼ੁਭ ਕਰਮ ਹੋ ਵੀ ਜਾਵੇ ਤਾਂ ਵੀ ਮਨ ਵਿੱਚ ਚੰਗਾ ਨਾ ਲੱਗੇ, ਮਾੜਾ ਸਮਝੇ ਤਾਂ ਉਪਾਸਨਾ ਦਾ ਅੱਧਿਕਾਰੀ ਸਮਝੋ। ਗੁਰਬਾਣੀ ਦਾ ਅਭਿਆਸ ਕਰਕੇ ਬਿਚਾਰੇ॥ ੩. ਜੋ ਪੜ੍ਹਨੇ ਸੁਣਨੇ ਤੇ ਵਿਚਾਰਨੇ ਤੇ ਅਸ਼ੁਭ ਕਰਮ ਹੋਏ ਸੋ ਨਿਵਿਰਤ ਕਰੇ ਜੇ ਗੁਰਾਂ ਦੇ ਸ਼ਬਦ ਸੁਣਨ ਕਰਕੇ ਖੋਟੇ ਕਰਮ ਸਾਰੇ ਮਿਟ ਜਾਣ ਵਿਸ਼ਿਆਂ ਦੇ ਰਸ਼ ਤੋਂ ਮਨ ਫਿਰ ਜਾਵੇ ਅਸ਼ੁੱਭ ਕਰਮ ਵਿੱਚ ਚਿਤ ਦਾ ਹਿੱਤ ਨਾ ਲੱਗੇ। ਜਗਤ ਨੂੰ ਚੰਗੀ ਤਰ੍ਹਾਂ ਦੁੱਖ ਰੂਪ ਜਾਨ ਕੇ ਸੋਰ ਵਿਵਹਾਰ ਫਿਕੇ ਲਗਨੇ ਰਿਦੇ ਮੇਂ। ਫਿਰ ਆਪਣੇ ਆਪ ਨੂੰ ਗਿਆਨ ਦਾ ਅਧਿਕਾਰੀ ਸਮਝੋ। ਸਤਾ ਅਸਤ ਦੀ ਵਿਚਾਰ ਕਰਨ ਮੇਂ ਲੱਗੇ॥

**੭੧. ਅਲੰਕਾਰ ਆਤਮਾ ਸਭ ਤੋਂ ਉੱਤਮ ਹੈ-**

ਪਹਿਲਾਂ ਲੋਕਾਂ ਨੇ ਧਨ ਸਭ ਤੋਂ ਪਿਆਰਾ ਮੰਨਿਆ ਹੈ। ਚੋਰੀ, ਢਾਕੇ ਮਾਰ ਕੇ ਇਕੱਠਾ ਕਰਦਾ ਹੈ। ਧਨ ਤੋਂ ਪੁੱਤਰ ਪਿਆਰਾ ਹੈ। ਜੇ ਦੁਸ਼ਟ ਕਰਮ ਕਰਕੇ ਪੁੱਤਰ ਫਸ ਜਾਵੇ ਤਾਂ ਧਨ ਖਰਚ ਕਰੇ ਛਡਾਈਦਾ ਹੈ। ਪੁੱਤਰ ਤੋਂ ਤਨ ਪਿਆਰਾ ਹੈ। ਜੇ ਕਾਲ ਪੈ ਜਾਵੇ ਤਾਂ ਪੁੱਤਰ ਵੇਖ ਕੇ ਵੀ ਤਨ ਪਾਲੀਦਾ ਹੈ। ਤਨ ਨਾਲੋਂ ਇੰਦਰੇ ਪਿਆਰੇ ਹਨ। ਕਿਸੇ ਮਾੜੇ ਕਰਮ ਕਰਨ ਤੋਂ ਜੇ ਸਰੀਰ ਉਤੇ ਮਾਰ ਪਵੇ ਤਾਂ

ਕਹਿੰਦਾ ਹੈ ਮੇਰੇ ਮੁੱਖ, ਨੱਕ, ਅੱਖ ਉੱਤੇ ਚੋਟ ਨਾ ਮਾਰੋ। ਸਰੀਰ ਉੱਤੇ ਹੀ ਲੱਗਣ- ਇੰਦਰੀਆਂ ਤੋਂ ਪ੍ਰਾਣ ਪਿਆਰਾ ਹੈ। ਜਦ ਕੋਈ ਇਸ ਪਾਸੋਂ ਖੋਟਾ ਕਰਮ ਹੋ ਜਾਵੇ ਤਾਂ ਰਾਜਾ ਕਹਿੰਦਾ ਹੈ। ਇਸ ਕੇ ਤਨ ਕੋ ਨਾਸ਼ ਕਰੋ ਭਾਵ ਪ੍ਰਾਣ ਕੱਢ ਲਵੋ ਤਾਂ ਇਹ ਕਹਿੰਦਾ ਹੈ ਪ੍ਰਾਣ ਨਾ ਕੱਢੋ, ਪ੍ਰੰਤੂ ਮੇਰਾ ਕੋਈ ਇੰਦਰਾ ਹੱਥ ਪੈਰ ਆਦਿ ਕਟ ਲਵੋ। ਪ੍ਰਾਣਾਂ ਤੋਂ ਆਤਮਾ ਪਿਆਰੀ ਹੈ।

ਜਦ ਕੋਈ ਸਰੀਰ ਨੂੰ ਰੋਗ ਲੱਗ ਜਾਵੇ ਇਹੀ ਕਹੀਦਾ ਹੈ ਕਿ ਹੇ ਰੱਬਾ ਮੇਰੇ ਪ੍ਰਾਣ ਕੱਢ ਲੈ। ਇਸ ਕਰਕੇ ਆਤਮਾ ਸਭ ਤੋਂ ਪਿਆਰੀ ਹੈ।

**੧੨. ਅਲੰਕਾਰ ਭਗਤੀ ਰੂਪੀ ਨਦੀ-**

ਭਗਤੀ ਰੂਪੀ ਨਦੀ ਸਭ ਦੇਸ ਮਹਿ ਫੈਲੀ ਹੈ ਸਿੱਖਾਂ ਰੂਪ ਮੱਛ ਨਹੀਂ ਛੱਡ ਸਕਦੇ। ਸ਼ਰਧਾ ਰੂਪ ਸ਼੍ਰੇਸ਼ਟ ਪਾਣੀ ਹੈ, ਦੈਵੀ ਗੁਣਾਂ ਰੂਪ ਕਮਲ ਪ੍ਰਫੁਲਤ ਹਨ, ਸਮੂਹ ਦਾਸ ਜਲ ਜੀਵਾਂ ਵਤ ਹਨ॥ ਭਰਮ ਤੇ ਬੇਮੁੱਖਤਾ ਰੂਪ ਦੋ ਕਿਨਾਰੇ ਹਨ। ਸੰਸੇ ਰੂਪ ਦਰੱਖਤਾਂ ਨੂੰ ਨਾਸ ਕਰਦੀ ਹੈ। ਬ੍ਰਹਮ ਗਿਆਨ ਰੂਪ ਸਮੁੰਦਰ ਦੇ ਸਾਹਮਣੇ ਜਾਂਦੀ ਹੈ। ਸਭ ਥਾਂ ਵਿੱਚ ਇਹ ਸੰਕਰੀ ਨਦੀ ਮਿਲ ਜਾਂਦੀ ਹੈ। ਸਭ ਦੇਵਤਿਆਂ ਨੂੰ ਚੰਗੀ ਲੱਗਦੀ ਹੈ ਅਤੇ ਸਿੱਖਾਂ ਨੂੰ।

**੧੩. ਅਲੰਕਾਰ ਪੰਜ ਅਵਸਥਾ ਮਨ ਦੀਆਂ-**

੧. **ਖਿਪਤ** - ਸਬਦਾਇ ਜੋ ਵਿਸ਼ੇ ਹਨ ਜਦੋਂ ਮਨ ਏਨਾਂ ਦਾ ਆਕਾਰ ਹੋ ਕੇ ਚਿਤਾਵਨੀ ਕਰਦਾ ਰਹਿੰਦਾ ਹੈ। ੨. **ਮੂੜ** - ਜਦੋਂ ਮਨ ਕਿਸੇ ਗਿਆਨ ਨੂੰ ਸਮਝਣ ਤੋਂ ਅਸਮਰੱਥ ਹੋਵੇ ਅਤੇ ਉਸ ਵਿੱਚ ਲੀਨ ਹੋ ਜਾਣਾ ਹੁੰਦੀ ਹੈ ਅਤੇ ਮਨ ਅਚੇਤ ਹੋ ਕੇ ਨੀਂਦ ਵਿੱਚ ਲੀਨ ਹੁੰਦਾ ਹੈ।। ੩ ॥ ਵਿਖਿਪਤ ਜਦੋਂ ਕਦੇ ਮਨ ਪਦਾਰਥਾਂ ਵੱਲ ਜਾਵੇ ਅਤੇ ਕਦੇ ਪ੍ਰਮਾਤਮਾ ਦੇ ਅੰਦਰ ਜਾਵੇ, ਉਸ ਦੀ ਹਾਲਤ ਦਾ ਨਾਮ ਹੈ।।੪॥ **ਅਨਰੁਥ**- ਜਦੋਂ ਮਨ ਦੇ ਨਿਰੋਧ ਕਰਨੇ ਦਾ ਅਭਿਆਸ ਸਨਮੁੱਖ ਹੋਵੇ ਸਾਰਿਆਂ ਪਾਸਿਆਂ ਤੋਂ ਰੋਕ ਕੇ ਆਤਮਾ ਸਰੂਪ ਵਿੱਚ ਆਪਣਾ ਆਨੰਦ ਮਾਣੇ।।੫॥ **ਇਕਾਗਰਤਾ** ਜਬ ਮਨ ਸਹਿਮਤ ਚਿਤ ਇਕਾਗਰ ਹੋਵੇ ਯਤਨ ਨਾ ਕਰੇ ਏਹ ਪ੍ਰਮਾਨੰਦ ਅਵਸਥਾ ਮਨ ਦੀ ਹੈ। ਵਾ ਪਾਮਰ ਦੀ ਅਵਸਥਾ-**ਯਥਾ** ਅੱਖੀਂ ਮੀਟ ਖਵਾਰ ਗਇਆ॥ ਮੂੜ-ਵਿਖਾਈ ਦੀ ਅਵਸਥਾ ਵਿਖਾਈ ਇੱਥੇ ਭੋਗਾਂ ਵਿੱਚ ਪ੍ਰਵਿਰਤ ਅਗੇ ਲਈ ਪੁਨ ਕਰਕੇ **ਯਥਾ** ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥੩॥ ਵਿਖਿਪਤ ਜਗਿਆਗੂ ਦੀ ਅਵਸਥਾ ਹੈ। ਸੰਸੇ ਮੇਂ ਬਿਰਤੀ ਰਹਿਣੀ ਕਿ ਭਜਨ ਕਰਾਂ ਜਾਂ ਸੇਵਾ ਕਰਾਂ॥ ਯਥਾ ਗੋਤੇ ਖਹਿ ਨਾ ਨਿਕਲੈ॥ ੪॥ ਅਨਰੁਧ

ਜੋਗੀ ਦੀ ਜਿੰਨਾ ਚਿਰ ਦਸਵੇਂ ਦੁਆਰ ਵਿੱਚ ਬਿਰਤੀ ਰਹਿੰਦੀ ਉਤਨਾ ਚਿਰ ਆਨੰਦ ਉਥਾਨ ਹੋਨੇ ਤੇ ਵਿਸ਼ੇ ਮੇਂ ਪ੍ਰਵਿਰਤੀ ਹੋਣਾ।।੫॥ ਕਿਰਾਰ-ਇਹ ਗਿਆਨ ਦੀ ਵਾ, ਜੀਵਨ ਮੁਕਤ ਦੀ ਅਵਸਥਾ ਹੈ। ਭਾਵ ਇੱਕ ਦੇ ਅਗਰਭਾਵ ਹੀ ਬਿਰਤੀ ਲਗੀ ਰਹਿਣੀ ਆਦਿ॥ ਵਜ਼ੀਰ ਖਾਂ ਦੱਸਦਾ ਹੈ ਕਿ ਸਤਿਗੁਰੂ ਆਪਿ ਇਸ ਜਗ੍ਹਾ ਵਸਦੇ ਹੋ-ਜਿਸ ਵਕਤ ਗੁਰੂ ਜੀ ਦਿੱਲੀ ਗਏ। ਵਜ਼ੀਰ ਖਾਂ ਨੂੰ ਪੁੱਛਿਆ ਕਿ ਡੇਰਾ ਕਿਸ ਜਗ੍ਹਾ ਕਰੀਏ ਤਾਂ ਉਹ ਦੱਸਦਾ ਹੈ ਕਿ ਆਪ ਏਨਾ ਅਸਥਾਨਾਂ ਵਿੱਚ ਵੱਸਦੇ ਹੋਤੇ ਧਿਆਨ ਧਾਰਨ ਕਰਨ ਵਾਲਿਆਂ ਦੇ ਰਿਦੇ ਵਿੱਚ ਵਸਦੇ ਹੋ ਵਾ ਜਿੱਥੇ ਸਤਿ ਸੰਗਤ ਪ੍ਰਮੇਸ਼ਵਰ ਦੇ ਗੁਣ ਗਾਉਂਦੀ ਹੈ ਵਾ ਅੰਮ੍ਰਿਤਸਰ ਵਿੱਚ ਹਰਿਮੰਦਰ ਵਿੱਚ ਵਾ ਜੋ ਸਤੋ ਗੁਣ ਸਹਿਤ ਹਨ, ਕਿੱਥੇ ਵੱਸਦੇ ਹੋ ਵਾ ਜੋ ਭਾਣਾ ਮੰਨਦੇ ਹਨ। ਸਰੀਰ ਦੀ ਹੰਗਤਾ ਸਹਿਤ ਵਿਕਾਰ ਛੱਡੇ ਹਨ ਸਿੰਧ ਤੇ ਧੀਰਜ ਸਹਿਤ ਰਿਦਾ ਵੇਖਦੇ ਹੋ ਤਹਾਂ ਵੱਸਦੇ ਹੋ ਆਪ॥ ਵਾ ਜਿਨ੍ਹਾਂ ਦੇ ਰਿਦੇ ਵਿੱਚ ਗੁਰਾਂ ਦੇ ਸ਼ਬਦ ਦੀ ਜਗ੍ਹਾ ਹੈ, ਉਨ੍ਹਾਂ ਸਿੱਖਾਂ ਦੀ ਸੇਵਾ ਮੇਂ ਜੋ ਲੱਗਾ ਹੈ, ਉਹ ਆਪ ਦੀ ਸੇਜਾ ਹੈ। ਸਤਿਨਾਮ ਦੇ ਸਿਮਰਨ ਦੀ ਮਹਿਕ ਹੈ। ਜਿਸ ਦੇ ਰਿਦੇ ਵਿੱਚ ਪ੍ਰੇਮਾ ਭਗਤੀ ਰੂਪ ਸੁਖਦਾਇਕ ਪੌਣ ਹੈ ਐਸੇ ਰਿਦੇ ਰੂਪ ਘਰ ਵਿੱਚ ਆਪ ਆਨੰਦ ਕਰਕੇ ਵੱਸਦੇ ਹੋ॥

**੭੪. ਅਲੰਕਾਰ ਪਾਤਸ਼ਾਹੀ ਛੇਵੀਂ ਦਾ ਬੰਦੀ ਛੋਡਿ-**

ਨਰਕਾਂ ਦੇ ਦੁੱਖਾਂ ਵਿੱਚ ਵਿਰਲਾਪ ਕਰਦਿਆਂਨੂੰ ਜਿਸ ਤਰ੍ਹਾਂ ਜਨਕ ਨੇ ਛੁਡਾਇਆ ਸੀ, ਜੈਸੇ ਸਮੂਹ ਤਾਰਿਆਂ ਦੇ ਸਹਿਤ ਰਾਹੂ ਦੇ ਪਾਸੋਂ ਛੁੱਟ ਕੇ ਪੂਰਨਮਾਸ਼ੀ ਦਾ ਚੰਦ ਜਾਵੇ ਐਸੇ ਰਾਜਿਆਂ ਦੇ ਸਹਿਤ ਗੁਰੂ ਜੀ ਹਨ, ਕਿਲੇ ਰਾਹੂ ਕੇਤੂ ਪਾਸੋਂ ਛੁੱਟੇ ਹਨ। ਵਾ ਜੈਸੇ ਭੂਮਾਸਰ ਦੈਂਤ ਨੇ ਸੋਲਾਂ ਹਜ਼ਾਰ ਰਾਜ ਕੰਨਿਆਂ ਕੈਦ ਕੀਤੀਆਂ ਸੀ, ਫੇਰ ਕ੍ਰਿਸ਼ਨ ਦੇ ਛੁਡਾਉਣ ਤੋਂ ਕ੍ਰਿਸ਼ਨ ਦੇ ਨਾਲ ਚੱਲੀਆਂ ਸੀ, ਐਸੀ ਸ਼ੋਭਾ ਹੈ।। ਵਾ ਜੈਸੇ ਜਰਾਸਿੰਧ ਨੇ ਸਮੂਹ ਰਾਜੇ ਕੈਦ ਕੀਤੇ ਸੀ ਉਹ ਕ੍ਰਿਸ਼ਨ ਨੇ ਛੁਡਾਏ ਸੀ ਮਾਨੋਂ ਉਹੀ ਚਲੇ ਹਨ ਵਾ ਜੈਸੇ ਰਾਵਨ ਨੇ ਇੰਦਰ ਦੇ ਸਹਿਤ ਸਭ ਦੇਵਤੇ ਪਕੜੇ ਸਨ॥ ਰਾਮ ਚੰਦਰ ਨੇ ਜਾ ਕੇ ਲੰਕਾਂ ਦੇ ਕਿਲ੍ਹੇ ਵਿੱਚੋਂ ਕੱਢੇ ਸੀ। ਐਸੇ ਸ਼ੋਭਾ ਹੋ ਰਹੀ ਹੈ। ਵਾ ਜੈਸੇ ਬਲੀ ਪਾਰਸਨਾਥ ਨੇ ਸਭ ਰਾਜਿਆਂ ਨੂੰ ਕੈਦ ਕਰ ਦਿੱਤਾ ਸੀ। ਮੱਛਿੰਦ ਨਾਥ ਨੇ ਮਿਲ ਕੇ ਸਭ ਛੁਡਾ ਦਿੱਤੇ ਸੀ। ਸ੍ਰੀ ਗੁਰੂ ਹਰਗੋਬਿੰਦਰ ਜੀ ਨੇ ਤਿੰਨਾਂ ਦੇ ਸਦਰਸ ਹੀ ਛਡਾ ਦਿੱਤੇ।

**੭੫. ਅਲੰਕਾਰ ਚਾਰ ਤਰ੍ਹਾਂ ਦੀ ਚਰਚਾ-**

ਛੇਵੇਂ ਗੁਰੂ ਨੇ ਦੱਸੀ ਜੋ ਸੁਣੋ-ਆਗੇ-੧. ਵਾਦ-ਰਿਦੇ ਵਿੱਚ ਸ਼ਬਦ ਦਾ ਅਰਥ

ਨਾ ਸਮਝ ਲੈਣਾ॥ ੨. ਹੇਤ-ਪਿਆਰ ਵਾਲੀ ਚਰਚਾ-ਜੋ ਆਪ ਦੀ ਬੁੱਧ ਵਿੱਚ ਸਮਝ ਆਉਂਦੀ ਹੈ ਸੁ ਕਥਨ ਕਰਨਾ ਸੁਨ ਕੇ ਦੂਜੇ ਨੇ ਕੋਮਲ ਬਚਨ ਕਹਿਣੇ॥ ਹੇ ਭਾਈ ਏਹ ਅਰਥ ਨਹੀਂ ਹੈ ਹੋਰ ਅਰਥ ਹੈ ਉਸ ਨੇ ਸ਼ਬਦ ਦਾ ਅਰਥ ਚੰਗੀ ਤਰ੍ਹਾਂ ਦੱਸ ਦਿੱਤਾ। ਸਬਦ ਦਾ ਅਰਥ ਸੁਨ ਕੇ ਦੋਨਾ ਨੇ ਮਿਲ ਕੇ ਚੰਗੀ ਤਰ੍ਹਾਂ ਜੋ ਅਰਥ ਕੀਤਾ ਪਖਵਾਦ ਛੱਡ ਕੇ ਰਿਦੇ ਮੇਂ ਧਰੇ॥ ਆਪਸ ਵਿੱਚ ਸਲਾਹੁਣਾ ਕਰਨਾ ਇਸ ਨੂੰ ਨਾ ਆਇਸ਼ ਉਸ ਨੇ ਦੱਸ ਦਿੱਤਾ ਕਿ ਉਸ ਨੂੰ ਨਾ ਆਇਆ ਤਾਂ ਇਸ ਨੇ ਦੱਸ ਦਿੱਤਾ ਕਿ ਜੈਸੇ ਕੱਲਾ ਦੀਵਾ ਆਪ ਦਾ ਪੂਰਾ ਅੰਧੇਰਾ ਨਹੀਂ ਚੁੱਕ ਸਕਦਾ, ਦੋਨੋਂ ਦੀਵੇ ਮਿਲ ਕੇ ਚੁੱਕਦੇ ਹਨ॥ ੩॥ ਜਲਪਾ=ਜੋ ਆਪ ਦੇ ਮੁੱਖੋਂ ਨਿਕਲ ਗਿਆ ਹੈ। ਅਨਬਨ ਬਾਰਤਾ ਨੂੰ ਬਨੀ ਹੋਈ ਕਹਿੰਦਾ ਹੈ। ਦੂਜੇ ਦੀ ਗੱਲ ਰਿਦੇ ਵਿੱਚ ਨਾ ਜਾਵੇ॥ ਤਿਸ ਉੱਤੇ ਦੋਵੇਂ ਝਗੜਾ ਕਰਨ ਤੇ ਆਪ ਦਾ ਪੱਖ। ਤੇ ਜੁਗਤੀਆਂ ਬਣਾਉਣ ਭਾਵ ਦਲੀਲਾਂ ਅਨੇਕ ਪ੍ਰਕਾਰ ਦੇ ਕੇ ਪਕਿਆਈ ਕਰੇ। ਜਿਉਂ-ਤਿਉਂ ਕਰਕੇ ਆਪਣੇ ਮਤ ਨੂੰ ਮੰਡਣਾ ਤੇ ਦੂਜੇ ਦੇ ਖਿਆਲਾਂ ਨੂੰ ਖੰਡਨਾ॥ ਕਰੋਧ ਕਰਕੇ ਲੜਨਾ ਤੇ ਦਵੈਤ ਵਧ ਜਾਵੇ। ਪਰਾਏ ਦੇ ਔਗੁਣ ਵੇਖ ਕੇ ਜਸ ਸੁਣ ਕੇ ਸੜਨਾ। ੪. ਵਿਤੰਡਾ ਵਾਦ ਖੰਡਨ ਵਿੱਚ ਹੀ ਤਿੱਖੇ ਹੋਏ ਰਹਿਣਾ ਆਪਣੀ ਮਤ ਦਾ ਵਿਸ਼ੇਸ਼ ਹੈ ਨਹੀਂ ਜੇ ਦੂਜਾ ਕਹੇ ਤਾਂ ਮੰਨਣਾ ਨਹੀਂ। ਜੋ ਪੜ੍ਹਨ ਵਾਲੇ ਹਨ। ਉਨ੍ਹਾਂ ਨੂੰ ਵੇਖ ਕੇ ਸੜਨਾ ਇਨ੍ਹਾਂ ਵਿੱਚੋਂ ਦੋ, ਗੁਰਸਿੱਖ ਧਾਰਨ ਕਰੇ ਦੋ ਦਾ ਤਿਆਗ ਕਰੇ।

### ੭੬. ਅਲੰਕਾਰ ਚੂਹੜ ਸਿੱਖ ਤਾਈ ਪਾਤਸ਼ਾਹੀ ਛੇਵੀਂ ਦਾ ਉਪਦੇਸ਼-

ਤੇ ਸਿੱਖੀ ਰੂਪੀ ਵੇਲ ਦਾ ਵਧਣਾ ਹੈ। ਮਨ ਵਿੱਚ ਗਰੀਬੀ ਧਾਰਨੀ ਖੇਤੀ ਹੈ। ਗੁਰਾਂ ਦੀ ਸ਼ਰਧਾ ਰੂਪੀ ਅੰਕੁਰ ਹੈ। ਗੁਰਾਂ ਦੇ ਚਰਨਾਂ ਦੀ ਪ੍ਰੀਤੀ ਰੂਪ ਪੱਕੀ ਜੜੀ ਹੈ। ਜੋ ਸੰਗਤ ਵਿੱਚ ਮੇਲ ਕਰਨਾ ਹੈ। ਇਹ ਵਧਣਾ ਹੈ। ਜੋ ਸੰਤਾਂ ਦੀ ਸਭ ਸੇਵਾ ਕਰਨੀ ਹੈ ਇਹ ਲਗਰਾਂ ਛੱਡਣੀਆਂ ਹਨ। ਸੁਭ ਗੁਣ ਜੋ ਧਾਰਨੇ ਹਨ, ਇਹ ਹਰੇ ਪੱਤੇ। ਜੋ ਸੰਗਤ ਦੇ ਅਨੁਸਾਰ ਹਮੇਸ਼ਾ ਹੋਣਾ ਹੈ। ਇਹ ਬਹੁਤੇ ਪੱਤਰੇ ਹਨ। ਜੋ ਕੀਰਤਨ ਕਰਨਾ ਜਾਂ ਸੁਣਨਾ ਹੈ ਇਹ ਪਾਣੀ ਦੇਣਾ ਹੈ। ਸ਼ਬਦ ਦੀ ਜੋ ਵਿਚਾਰ ਕਰਨੀ ਹੈ ਇਹ ਫੁੱਲ ਫੁਲੇ ਹਨ। ਜੋ ਕੀਰਤਨ ਕਰਨਾ ਹੈ। ਇਹ ਸੁਗੰਧੀ ਫੈਲੀ ਹੈ। ਉਕਤੀਆਂ ਜੁਗਤੀਆਂ ਰੂਪ ਮਕਰੰਦ ਹੈ, ਭਾਵ ਧੂੜਾ ਫੁੱਲਾਂ ਉੱਤੇ ਹੈ। ਵਾ ਰਸਾ ਫੂਲਾਂ ਵਿੱਚ ਹੈ। ਵਿਸ਼ਿਆਂ ਤੇ ਵੈਰਾਗ ਰੂਪ ਹੋਣਾ ਖਿੜਨਾ ਹੈ। ਜਗਤ ਨੂੰ ਜੋ ਝੂਠਾ ਸਮਝਣਾ ਹੈ, ਇਹ ਫਲ ਲੱਗਾ ਹੈ। [illegible] ਰਸ ਨਾਮ [illegible] ਰੂਪ

ਪਛਾਨਣਾ ਇਹ ਸਵਾਦ ਹੈ। ਐਸੀ ਸਿੱਖੀ ਰੂਪੀ ਬੇਲ ਜਿਸ ਨੇ ਧਾਰੀ ਹੈ ਉਹ ਸਿੱਖ ਗੁਰੂ ਦੇ ਪ੍ਰੇਮੀ ਹਨ॥

**੭੭. ਅਲੰਕਾਰ ੧੪ ਗੁਣ ਕਥਾ ਕਰਨ ਵਾਲੇ ਦੇ, ੧੪ ਸਰੋਤੇ ਦੇ-**

ਪਹਿਲਾਂ ਕਥਾ ਵਾਲੇ ਦੇ-੧. ਰਸੀਲੀ ਸੁਰ ਨਾਲ ਬੋਲ ਸਕਣਾ॥ ੨. ਵਿਕਾਸ-ਸਰੋਤਿਆਂ ਦੀ ਰੁਚੀ ਅਨੁਸਾਰ ਵਿਸਥਾਰ ਨਾਲ ਸਮਝਾ ਸਕਣ॥ ੩. ਲੋੜ ਅਨੁਸਾਰ ਸੰਖੇਪ ਕਰ ਸਕਣਾ। ੪. ਦਿਲ ਲੁਭਾਣ ਵਾਲੀਆਂ ਕਥਾਵਾਂ ਕਹਿਣੀਆਂ। ੫. ਸਪੱਸ਼ਟ ਵਾਕ-ਸਾਫ ਬੋਲਣਾ ਤੇ ਸਪੱਸ਼ਟ ਕਰਕੇ ਸਮਝਾ ਸਕਣਾ। ੬. ਸ਼ੰਕਿਆਂ ਨੂੰ ਦੂਰ ਕਰ ਸਕਣਾ। ੭. ਅਸੰਖ ਸ਼ਾਸਤਰ,-ਕੁਸ਼ਲ ਸਾਰਿਆਂ ਸ਼ਾਸਤਰਾਂ ਦਾ ਜਾਨਸਾਰ ਹੋਣ। ੮. ਕਥਾ ਦੇ ਪ੍ਰਸੰਗ ਵਿੱਚ ਹੋਰ ਪ੍ਰਸੰਗ ਤੇ ਉਲਟੇ ਪ੍ਰਮਾਣ ਦੇਵੇ। ੯. ਸੋਹਣੀ ਤਰ੍ਹਾਂ ਸਿਧਾ ਬੈਠਣਾ। ੧੦. ਸਰੋਤਿਆਂ ਦੇ ਦਿੱਲਾਂ ਨੂੰ ਪ੍ਰਸੰਨ ਕਰਨਾ। ੧੧. ਸਭਨਾਂ ਦਾ ਮਨ ਜਿਤਨਾ ਭਾਵ ਨਾ ਆਪਣੇ ਮੋਹਤ ਕਰਨਾ। ੧੨. ਹੰਕਾਰ ਤੋਂ ਰਹਿਣ ਹੋਣਾ। ੧੪. ਧਾਰਮਿਕ ਖਿਆਲ ਵਾਲੇ ਹੋਣਾ। ੧੪. ਸੰਤੋਖੀ ਹੋਣੀ।

ਅੱਗੇ ਸਰੋਤੇ ਦੇ-੧. ਮਨ, ਬਚਨ, ਕ੍ਰਮ ਤੇ ਵਕਤੇ ਦਾ ਭਗਤ ਹਣਾ। ੨. ਨਿਰ ਹੰਕਾਰ ਹੋਣਾ। ੩. ਸੁਣਨ ਵਿੱਚ ਪ੍ਰੀਤਵਾਨ ਹੋਣਾ। ੪. ਕੁਤਰਕੀ ਨਾ ਹੋਣਾ। ਸਰੀਰ ਵਾ ਬਚਨਾਂ ਦੀ ਚਾਤਰਤਾ ਨਾ ਕਰਨੀ। ੫. ਸਮਝਣ ਵਿੱਚ ਚਤਰ ਹੋਣਾ। ੬. ਪ੍ਰਸ਼ਨ ਕਰਨ ਵਿੱਚ ਚਤਰ ਹੋਣਾ। ੭. ਬਹੁਤੇ ਗ੍ਰੰਥ ਸੁਣੇ ਹੋਏ ਹੋਣੇ। ੮. ਅਮਲੀ ਨਾ ਹੋਣਾ। ੯. ਸੁਣਨ ਵੇਲੇ ਸੌਣਾ ਨਾ। ੧੦. ਵੰਡ ਕੇ ਖਾਣ ਵਾਲਾ ਹੋਣਾ ਹੈ। ੧੧. ਜੋ ਸੁਣੇ ਉਸ ਦਾ ਧਾਰਨੀ ਹੋਣਾ। ੧੨. ਸਤਿਗੁਰਾਂ ਦੇ ਸਿਧਾਂਤ ਤੇ ਵਿਰੁੱਧ ਦਾ ਤਿਆਗੀ ਹੋਣਾ। ੧੩. ਪਵਿੱਤਰ ਰਹਿਣਾ। ੧੪. ਪਖੰਡੀ ਨਾ ਹੋਣਾ।

**੭੮. ਅਲੰਕਾਰ ਭਾਈ ਭਾਨੇ ਪ੍ਰਤੀ ਗੁਰਾਂ ਦਾ ਉਪਦੇਸ਼-ਪ੍ਰਸ਼ਨ-**

ਮਹਾਰਾਜ ਜੀ ਹੋਰ ਮਤਾ ਦੇ ਕੇ ਲੋਕ ਇਹ ਤਰਕ ਕਰਦੇ ਹਨ। ਜੇ ਕਿਸੇ ਵੱਡੇ ਆਦਮੀ ਨੂੰ ਪੁਨਾਂ-ਪੁਨਾਂ ਕਰਕੇ ਬੁਲਈ ਜਾਈਏ ਤਾਂ ਉਹ ਗੁੱਸੇ ਹੋ ਜਾਂਦਾ ਹੈ। ਐਸੇ ਰੱਬ ਵੀ ਹੋ ਜਾਂਦਾ ਹੈ। ਉਤਰ-ਜੈਸੇ ਕੋਈ ਗਰੀਬ ਹੋਵੇ, ਜਿਸ ਨੂੰ ਸਮੂਹ ਸ਼ਤਰੂਆਂ ਨੇ ਭੈਅ ਦਿੱਤਾ ਹੋਵੇ, ਸਭ ਤੋਂ ਨਿਰਾਸ਼ ਹੋਵੇ,-ਰਾਜੇ ਦਾ ਨਾਮ ਲੈ ਕੇ ਪੁਕਾਰ ਕਰੇ ਜਿੰਨਾ ਚਿਰ ਪੁਕਾਰ ਨਾ ਸੁਣੇ ਪੁਨਾਂ-ਪੁਨਾਂ ਕਰੇ। ਉਸ ਦੀ ਪੁਕਾਰ ਸੁਣ ਕੇ ਹੀ ਦੁਸ਼ਮਣ ਹਟ ਜਾਂਦੇ ਹਨ, ਦੁੱਖ ਨਹੀਂ ਦਿੰਦੇ। ਵੈਰੀ ਆਪਦਾ ਬਲ ਕਰਨਾ ਹਉਸ ਤੱਕ ਕੇ ਜੋਰ ਲੈਂਦਾ ਹੈ। ਜੈ ਜਾਣ ਲੈਣ ਉਹ ਕ੍ਰਿਪਾ ਕਰਕੇ ਸਹਾਇਕ

ਬਣ ਕੇ ਦੁਸ਼ਮਣ ਨੂੰ ਟਾਲ ਦਿੰਦੇ ਹਨ। ਜੇ ਰਾਜਾ ਭੀ ਪੁਕਾਰ ਸੁਣੇ ਕਿ ਮੇਰਾ ਨਾਮ ਲੈਂਦਾ ਹੈ ਕ੍ਰਿਪਾ ਕਰਕੇ ਨਿਰਭੈ ਕਰ ਲੈਂਦਾ ਹੈ। ਸ਼ਤਰੂਆਂ ਨੂੰ ਨਾਸ਼ ਕਰਕੇ ਸੁਖ ਦਿੰਦਾ ਹੈ। ਤੈਸੇ ਹੀ ਕਾਮ ਆਦਿਕ ਹਮੇਸ਼ਾ ਲੁੱਟਦੇ ਹਨ। ਜੀਵ ਦੇ ਸਾਰੇ ਸ਼ਤਰੂਆਂ ਨੂੰ ਦੁੱਖ ਦਿੰਦੇ ਲਿਖ ਕੇ ਨਾਮ ਉਚਾਰਨਾ ਕਰਕੇ ਜੇ ਸੰਤ ਹੀ ਸਹਾਈ ਵਤ ਮਿਲ ਜਾਣ ਤਾਂ ਉਦਾਰ ਕਰ ਦਿੰਦੇ ਹਨ। ਕਾਮ ਆਦਿ ਵੈਰੀ ਪਾਪਾਂ ਸਹਿਤ ਇਨ੍ਹਾਂ ਤੇ ਭੈਅ ਕਰ ਲੇਂਦੇ ਹਨ। ਜੇ ਰਾਜੇ ਦੀ ਨਿਆਈਂ ਪ੍ਰਮੇਸ਼ਵਰ ਸੁਣ ਲਵੇ ਤਾਂ ਕਿਰਪਾ ਕਰਦਾ ਹੈ ਜਾਣਦਾ ਹੈ ਕਿ ਮੇਰਾ ਸਿਰਮਨ ਕਰਦਾ ਹੈ। ਆਤਰ ਹੋ ਕੇ ਦੁਸ਼ਮਣਾਂ ਵੱਲੋਂ ਮੇਰੀ ਸ਼ਰਨ ਪਿਆ ਹੈ। ਆਪ ਦਾ ਬ੍ਰਿਧ ਕ੍ਰਿਪਾਲੂ ਜਾਣ ਦੇ ਬੰਧਨ ਮੇਟ ਕੇ ਮੁਕਤ ਕਰਦਾ ਹੈ। ਐਸਾ ਫਲ ਹੁੰਦਾ ਹੈ ਕਿ ਨਾਮ ਜਪਣੇ ਕਰਕੇ ਸਤਿਗੁਰੂ ਦੇ ਸਿਮਰਨ ਵਿੱਚ ਫਰਕ ਪਾਉਂਦੇ ਹਨ। ਤੇ ਵਿਸ਼ਿਆਂ ਵਿੱਚ ਪ੍ਰੇਰਦੇ ਹਨ। ਸਤਿਗੁਰਾਂ ਨੇ ਕਿਹਾ ਕਿ ਜੇ ਤੁਹਾਡੇ ਕੋਲ ਵਿਸ਼ੇ ਨਹੀਂ ਛੁੱਟਦੇ ਤੇ ਵਿਸ਼ਿਆਂ ਦੀ ਸੰਗਤ ਜ਼ਰੂਰ ਛੱਡ ਦਿਓ ਤਾਂ ਸਿੱਖਾਂ ਪ੍ਰਸ਼ਨ ਕੀਤਾ-ਮਹਾਰਾਜ ਵਿਸ਼ਯਾ ਤੋਂ ਵਸ਼ਈ ਕੁਝ ਜਾਨ ਦੇ ਵੈਰੀ ਹਨ। ਉਂਝ ਤਾਂ ਕਾਰਨ ਵਿਸ਼ੇ ਜਾਣੀ ਦੇ ਹਨ। ਜੋ ਵਿਸ਼ੇ ਭੋਗਣ ਵਾਲੇ ਹਨ। ਉਹ ਕਾਰਜ ਹਨ। ਉੱਤਰ ਗੁਰਾਂ ਨੇ ਦਿੱਤਾ-ਕਾਰਨ ਅੱਗ ਹੈ। ਦੇਹ ਸਾੜ ਦਿੰਦੀ ਹੈ। ਤਿਸ ਅੱਗ ਨਾਲ ਲੋਹਾ ਤਪਾਇਆ ਹੋਇਆ ਅੱਗ ਨਾਲੋਂ ਭੀ ਤੇਜ਼ ਹੋ ਜਾਂਦਾ ਹੈ।ਸਹਾਰ ਨਹੀਂ ਸਕੀਦਾ।ਐਸੇ ਵਿਸ਼ਿਆਂ ਵੱਲੋਂ ਵਸ਼ਈਦੁਖਦਾਇਕ ਹੈ।ਬੁੱਧਵਾਲਨ ਹੋਇਆ ਛੁਟ ਨਹੀਂ ਸਕਦਾ, ਤਸ ਦੀ ਸੰਗਤ ਸਭ ਪਦਵੀ ਤੋਂ ਗਿਰਾ ਦਿੰਦੀ ਹੈ। ਜਿਸ ਤਰ੍ਹਾਂ ਬ੍ਰਿਛ ਨੂੰ ਬਹੁਤ ਫਲ ਲੱਗੇ ਹੋਣ ਪੌਣ ਲੱਗਣ ਤੋਂ ਜਿਸ ਫਲ ਨੇ ਟਾਹਮੀ ਛੱਡ ਦਿੱਤੀ ਹੈ, ਉਹ ਗੰਦਾ ਹੋ ਜਾਂਦਾ ਹੈ। ਪੱਕਦਾ ਨਹੀਂ ਕੱਚਾ ਗਿਰ ਪਿਆ ਨਾ ਰਸ ਪਇਆ ਉਸ ਨੂੰ ਪੌਣ ਦਾ ਬਿਘਨ ਲਗਾ ਸਕਾ ਪੱਕਾ ਸਾਕ ਦੇ ਨਾਲ ਹੀ ਲੱਗਾ ਹੈ। ਉਹ ਬ੍ਰਿਛ ਦੇ ਰਸ ਨੂੰ ਪਾਉਂਦਾ ਹੈ। ਪੱਕ ਕੇ ਨੀਵਾਂ ਤੇ ਮਿੱਠਾ ਹੋ ਜਾਂਦਾ ਹੈ। ਇਸੇ ਤਰ੍ਹਾਂ ਜੋ ਗੁਰਬਾਣੀ ਰੂਪ ਸਾਖ ਦੇ ਨਾਲ ਲੱਗੇ ਹਨ। ਨਿੰਦਕਾਂ ਦੀਆਂ ਤਰਕਾਂ ਸੁਣ ਕੇ ਛੱਡ ਦਿੰਦੇ ਹਨ, ਬਾਣੀ ਰੂਪੀ ਸ਼ਾਖਾ ਪ੍ਰਮੇਸ਼ਰ ਰੂਪ ਬ੍ਰਿਛ ਦਾ ਰਸ ਨਹੀਂ ਪਾਉਂਦੇ। ਗੰਦੇ ਹੋ ਜਾਂਦੇ ਹਨ। ਜਨਮ ਮਰਨ ਦੇ ਦੁੱਖ ਵਿੱਚ ਆਉਂਦੇ ਹਨ। ਜੋ ਬ ਾਣੀ ਨਾਲ ਲੱਗੇ ਰਹਿੰਦੇ ਹਨ, ਉਹ ਗਿਆਨ ਰੂਪ ਰਸ ਲੈਂਦੇ ਹਨ। ਇਹ ਮਿਲੇ ਹੁੰਦੇ ਹਨ।ਮੁਕਤ ਹੋ ਜਾਂਦੇ ਹਨ। ਬੰਧਨ ਮੇਟ ਕੇ (ਐਸੇ ਹੇ ਭਾਈ ਭਾਨਾ ਜੀ) ਤਰਕ ਸੁਣ ਕੇ ਰੱਬ ਦਾ ਨਾਮ ਨਾ ਛੱਡੋ।

**੧੯. ਅਲੰਕਾਰ ਚਾਰ ਤਰ੍ਹਾਂ ਦੇ ਗੁਰ-**

ਗੁਰੂ ਨਾਨਕ ਦੇਵ ਜੀ ਸਭ ਤੋਂ ਵੱਡੇ ਹਨ। ੧. ਭ੍ਰਿਗੀ ਤਰ੍ਹਾਂ ਹੁੰਦੇ ਹਨ। ਕਿਸੇ ਖ਼ਾਸ ਜਾਤੀ ਦਾ ਕੀੜਾ ਲੈ ਕੇ ਆਪਣੇ ਘਰ ਵਿੱਚ ਰੱਖ ਕੇ ਦਰਵਾਜ਼ੇ ਉੱਤੇ ਟਿਕ ਕਕੇ ਕੀੜੇ ਦਾ ਧਿਆਨ ਕਰਕੇ ਆਪਣਾ ਲੈਂਦੇ ਹਨ। ਸਭ ਜਾਤੀਆਂ ਦਾ ਕੀੜਾ ਨਹੀਂ ਬਣਦਾ। ੨. ਪਾਰਸ ਦੀ ਤਰ੍ਹਾਂ ਹਨ। ਕਿਸੇ ਦਾਤੂ ਦੇ ਨਾਲ ਛੋਹ ਜਾਵੇ ਤਿਸ ਕੋ ਕੰਚਨ ਕਰ ਦਿੰਦੀ ਹੈ। ਪਰ ਆਪਣੇ ਗੁਨ ਪਾਰਸ ਨਹੀਂ ਦਿੰਦਾ, ਭਾਵ ਸੋਇਨਾ ਅਗੇ ਹੋਰਾਂ ਕੋ ਸੋਨਾ ਨਹੀਂ ਕਰ ਸਕਦਾ। ੩. ਬ਼ਾਵਨ ਚੰਦਨ ਵਤ ਹੈ। ਜਬ ਤਿਸ ਉਤੇ ਬਸੰਤ ਰੁੱਤ ਆਉਂਦੀ ਹੈ, ਪਾਸ ਦੇ ਬ੍ਰਿਛਾਂ ਨੂੰ ਚੰਦਰਨ ਕਰ ਦਿੰਦਾ ਹੈ। ਪਰ ਰੁੱਤ ਬਿਨਾਂ ਸੁਗੰਧੀ ਨਹੀਂ ਦਿੰਦਾ। ੪. ਦੀਵੇ ਵਤ ਹਨ। ਦੀਵੇ ਨੂੰ ਜੈਸੇ ਦੂਜਾ ਦੀਵਾ ਮਿਲੇ ਤਿਸ ਨੂੰ ਆਪ ਦੇ ਜੈਸਾ ਹੀ ਬਣਾ ਲੈਂਦਾ ਹੈ। ਬਤੀ ਤੇਲ ਦੇ ਸਹਿਤ ਹੋਵੇ।

ਕਤ ਹੂੰ ਢੋਲ ਢਮਕਿਆਂ ਕਤਹੂ ਪੰਜ ਦਸ ਬੀਸ, ਕਤਹੂੰ ਪੰਜ ਦਸ ਬੀਸ, ਕਤਹੂੰ ਉਪਰ ਹੋਏ ਬਹੇ ਜਿਉ ਜਲ ਤਿਉ ਜਗਦੀਸ਼। ਕਿਤੇ ਤਾਂ ਢੋਲ ਦੇ ਢਮੱਕੇ ਵਤ ਜਦੋਂ ਕੋਈ ਬੜਾ ਦੁੱਖ ਬਣੇ ਉਦੋਂ ਰੱਬ ਯਾਦ ਕਰਦੇ ਹਨ। ਜੈਸਾ ਇੱਕ ਅੰਗਰੇਜ਼ ਨੇ ਕਿਹਾ ਸੀ ਕਿ ਗੌਡ ਕੋਈ ਨਹੀਂ ਹੈ। ਅਖੀਰ ਨੂੰ ਦੁੱਖ ਪਏ ਮੰਨਣਾ ਪਿਆ। ਕਿਸੇ ਨੇ ਪੰਜ ਕੋਸ਼ਾਂ, ਦਸ ਇੰਦਰੀਆਂ ਤੋਂ ਪਰੇ ਜਾਣਿਆ ਹੈ, ਕਿਸੇ ਨੇ ਪੰਜ ਕਾਮ ਆਦਿਕ ਪੰਜ ਸ਼ਬਦ ਆਦਿਕ ਪੰਜ ਕਲੇਸ਼, ਚਾਰ ਮਨ, ਬੁੱਧ, ਚਿੱਤ, ਹੰਕਾਰ। ਇੱਕ ਦੇਹ ਅਧਿਆਸ ਇੰਦਰੀਆਂ ਤੋਂ ਪਰੇ ਸਮਝਦੇ ਹਨ। ਕਿਸੇ ਬ੍ਰਹਿਮ ਗਿਆਨੀ ਦੇ ਪਾਣੀ ਦੇ ਸੋਮੇ ਵਾਂਗੂੰ ਉਪਰ ਹੀ ਹੈ। ਭਾਵ ਸਾਖਆਤਿ ਕਾਰ ਹੈ। ਬਾਂਧੇ ਭਗਤਿ ਨਾ ਛੂਟੇ ਮੋਹਿ॥ ਭਾਈ ਗੋਂਦੇ ਨੇ ਕਾਬੁਲ ਵਿੱਚ ਬੈਠੇ ਨੇ ਕੀਰਤਪੁਰ ਸਾਹਿਬ ਵਿੱਚ ਸ੍ਰੀ ਗੁਰੂ ਹਰਿਹਾਏ ਸਾਹਿਬ ਜੀ ਦੇ ਚਾਰ ਪਹਿਰ ਚਰਨ ਫੜੀ ਰੱਖੇ ਸੀ।

**੮੦. ਅਲੰਕਾਰ ਅੱਠ ਤਰ੍ਹਾਂ ਦੀਆਂ ਬਾਣੀਆਂ ਦਾ-**

ਚਾਰ ਪਿੰਡ ਦੀਆਂ-੧. ਪਰਾ ਬਾਣੀ ਨਾਭੀ ਵਿੱਚ॥ ੨॥ ਫੁਰਨੇ ਆਦਿ ਹਨ।।੩॥ ਮਹੀਤਤਕ-ਜੋ ਅਕਾਸ਼ਬਾਣੀ ਹੋਣੀ ਹੈ, ਅਲਹਾਮ ਹੋਣਾ, ਜੈਸੇ ਮੁਹੰਮਦ ਸਾਹਿਬ ਨੂੰ ਹੋਇਆ ਸੀ।।੪॥ ਤ੍ਰੈਗੁਣ ਬਾਣੀ-ਜੋ ਈਸਰ ਦਾ ਫੁਰਨਾ ਹੈ-ਏਕੋ ਬਹੁ ਸਿਆਮਾਂ (ਧਰਤ ਅਕਾਸ਼ ਪਤਾਲ ਹੈ, ਮੇਰੀ ਜਿੰਦੜੀਏ) ਇਸ ਪੰਗਤੀ ਉੱਤੇ ਲਾਈਆਂ ਸੀ ਸੰਤਾਂ ਨੇ॥

**੮੧. ਅਲੰਕਾਰ ਆਸਾ ਦੀ ਨਦੀ-**

ਇੱਕ ਪੁਰਸ਼ ਦੇ ਪਾਸ ਮਣੀ ਸੀ, ਉਹ ਨਦੀ ਵਿੱਚ ਪਾਣੀ ਪੀਣ ਵਾਸਤੇ ਗਿਆ, ਜਦ ਪੀਣ ਲੱਗਾ ਤਾਂ ਲਾਲ ਵਾ ਮਣੀ ਜੇਬ ਵਿੱਚੋਂ ਨਿਕਲ ਕੇ ਨਦੀ ਵਿੱਚ ਹੀ ਡਿੱਗ ਪਈ, ਇਹ ਬੜੇ ਸ਼ੋਕ ਦੇ ਸਹਿਤ ਵਿੱਚ ਹੋਇਆ, ਇੱਕ ਹੋਰ ਸਿਆਣਾ ਬੰਦਾ ਆਇਆ, ਉਸ ਨੇ ਮਣੀ ਨੂੰ ਖੋਜਿਆ ਤਾਂ ਉਸ ਨੂੰ ਜਿਲਬ ਤੇ ਮੈਲ ਲੱਗੀ ਹੋਈ ਸੀ। ਉਸ ਨੂੰ ਚੰਗੀ ਤਰ੍ਹਾਂ ਪੱਥਰ ਨਾਲ ਘਸਾਇਆ ਤਾਂ ਲਾਲ ਚਮਕ ਆਇਆ। **ਅੰਤ੍ਰੀਵ ਭਾਵ**-ਇਸੇ ਤਰ੍ਹਾਂ ਸੰਸਾਰ ਦੇ ਅੰਦਰ ਆਸਾ ਰੂਪੀ ਨਦੀ ਹੈ, ਸ਼ੁਭ-ਅਸ਼ੁੱਭ ਦੋ ਕਿਨਾਰੇ ਹਨ, ਰਾਗ ਦ੍ਵੈਖ ਰੂਪ ਮਨੋਰਥ ਰੂਪ ਪਾਣੀ ਹੈ। ਵਾ ਪਦਾਰਥਾਂ ਰੂਪ ਹੈ, ਦੁੱਖ ਰੂਪ ਘੁੰਮਣਘੇਰੀਆਂ ਹਨ। ਰਾਗ ਦ੍ਵੈਤ ਰੂਪ ਜੀਵ ਹਨ। ਉਸ ਵਿੱਚ ਮਨ ਰੂਪੀ ਮਣੀ ਵਾ ਲਾਲ ਡਿੱਗ ਪਿਆ। ਰਿਦੇ ਰੂਪ ਜੇਬ ਵਿੱਚੋਂ। ਇਸ ਨੂੰ ਜਨਮਾਂ-ਜਨਮਾਂ ਦੀ ਪਾਪਾਂ ਦੀ ਵਾਸ਼ਨਾ ਰੂਪ ਮੈਲ ਲੱਗੀ ਹੈ, ਜਿਸ ਵੇਲੇ ਸਤਿਗੁਰੂ ਜੀ ਮਿਲੇ, ਇਸ ਮਨ ਨੂੰ ਅਭਿਆਸ ਰੂਪ ਪੱਥਰ ਨਾਲ ਘਸਾ ਕੇ, ਜੈਸੇ ਲਾਲ ਜੌਹਰ ਨਿਕਲੇ ਐਸੇ ਹੀ ਅੰਦਰੋਂ ਜੋਤੀ ਸਰੂਪ ਬ੍ਰਹਮ ਪ੍ਰਗਟ ਕਰ ਦਿੱਤਾ, ਹਿਰਦੇ ਕਮਲ ਮੇਂ ਹਰਿ ਕਾ ਬਾਸ॥ ਵਾ ਦੂਜਾ ਐਸੇ ਲਾ ਲੈਣ, ਆਸਾ ਰੂਪ ਨਦੀ ਵਿੱਚ, ਬਾਣੀ ਰੂਪ ਮਣੀ ਡਿੱਗ ਪਈ, ਭਾਵ ਬੇਮੁੱਖ ਹੋ ਗਏ, ਗੁਰਾਂ ਨੇ ਬਾਣੀ ਉੱਤੇ ਨਿਸ਼ਚਾ ਕਰਕੇ ਬ੍ਰਹਮ ਰੂਪ ਜੌਹਰ ਇਸ ਬਾਣੀ ਵਿੱਚੋਂ ਹੀ ਪ੍ਰਗਟ ਕਰ ਦਿੱਤਾ, ਰਹੋ ਵਿਚਾਰ॥

**੮੨. ਅਲੰਕਾਰ ਸਦਾ ਸੁਖ ਹੋਈ-**

ਅਰਥ-ਫੇਰ ਸਦਾ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ, ਜੰਮਣ ਮਰਨ ਦੇ ਦੁੱਖਾਂ ਤੋਂ ਛੁਟਕਾਰਾ ਹੋ ਜਾਂਦਾ ਹੈ-ਜੋ ਚੌਥੀ ਭੂਮਿਕਾ ਵਾਲੇ ਗਿਆਨਵਾਨ ਹਨ, ਉਨ੍ਹਾਂ ਦੀ ਐਸੀ ਅਵਸਥਾ ਹੈ, ਜਿਵੇਂ ਜਾਗਦੇ ਆਦਮੀ ਨੂੰ ਸੰਸਾਰ ਦੀ ਪ੍ਰਾਪਤੀ ਹੁੰਦੀ ਹੈ, ਇਉਂ ਉਨ੍ਹਾਂ ਨੂੰ ਬ੍ਰਹਮ ਦੀ ਹਸਤਾਮਲ ਵਤ ਪਤੀਤੀ ਹੁੰਦੀ ਹੈ। ਸਾਰੇ ਪ੍ਰਮੇਸ਼ਰ ਦੇ ਹੀ ਦਰਸ਼ਨ ਕਰਦੇ ਹਨ ਅਤੇ ਜੋ ਚੌਥੀ ਭੂਮਿਕਾ ਵਾਲਾ ਗਿਆਨਵਾਨ ਹੈ-ਉਸ ਨੂੰ ਤੱਕ ਗਿਆ, ਮਨੋਸ ਨਾਸ ਵਾਸਨਾ ਖੈ, ਏਨਾ ਤਿੰਨਾਂ ਦਾ ਅਭਿਆਸ ਕਰਨਾ ਪੈਂਦਾ ਹੈ ਤਾਂ ਅੱਗੇ ਪੰਜਵੀਂ ਜੀਵਨ ਮੁਕਤ ਦੀ ਅਵਥਾ ਪ੍ਰਾਪਤੀ ਹੁੰਦੀ ਹੈ। ੫. ਜੀਵਨ ਮੁਕਤ ਦੀ ਐਸੀ ਅਵਸਥਾ ਹੈ, ਜਿਵੇਂ ਆਦਮੀ ਨੂੰ ਜਾਗ ਕੇ ਸੁਪਨੇ ਦੀ ਪ੍ਰਾਪਤੀ ਹੁੰਦੀ ਹੈਸ਼ ਬਾਵ ਅੱਧ ਪਚੱਧ ਦੀ ਸੂਝ ਹੁੰਦੀ ਹੈ। ੬. ਅਤੇ ਜੋ ਛੇਵੀਂ ਭੂਮਿਕਾ ਵਾਲੇ ਬਿਦੇਹ, ਮੁਕਤ ਹਨ, ਉਨ੍ਹਾਂ ਦੀ ਐਸੀ ਗਾੜ੍ਹੀ ਅਵਸਥਾ ਹੈ, ਜਿਵੇਂ ਸਖੋਪਤੀ ਅਵਸਥਾ ਵਿੱਚ ਨਾ ਦੇਹ ਦਾ ਚੇਤਾ ਹੁੰਦਾ ਹੈ ਅਤੇ ਨਾ ਸੰਸਾਰ ਦਾ ਚੇਤਾ ਹੁੰਦਾ ਹੈ। ਬ੍ਰਿਤੀ ਅਵਿਦਿਆ ਮੇਂ ਲੀਨ ਹੁੰਦੀ ਹੈ। ਸਤਾ ਮਾਤਰ ਚੇਤਨਾ ਹੈ, ਉਥੇ

ਵੀ ਪ੍ਰਕਾਸ਼ਤਾ ਹੁੰਦਾ ਹੈ, ਏਸੇ ਤਰ੍ਹਾਂ ਵਿਦੇਹ ਮੁਕਤ ਨੂੰ ਵੀ ਨਾ ਦੇਹ ਦਾ ਚੇਤਾ ਹੁੰਦਾ ਹੈ ਅਤੇ ਨਾ ਸੰਸਾਰ ਦਾ ਚੇਤਾ ਹੁੰਦਾ ਹੈ। (ਚਿੰਨ ਮਾਤਰ) ਦਾ ਗਿਆਨ ਤਾਂ ਪ੍ਰਤੀਤ ਹੁੰਦਾ ਹੈ ਹੋਰ ਕਾਸੇ ਦਾ ਗਿਆਨ ਨਹੀਂ ਹੁੰਦਾ ਹੈ। ੭. ਅੱਤੇ ਜੋ ਸੱਤਵੀਂ ਤੁਰੀਆ ਪਦ ਹੈ, ਉਸ ਵਿੱਚ ਏਹ ਪਹਿਲੀਆਂ ਤਿੰਨ ਅਵਸਥਾ ਹੀ ਨਹੀਂ ਹੈ ਨਾ ਜਾਗਦੇ ਗਿਆਨ ਵਤ ਹੈ, ਉਥੇ ਨਾ ਸੁਪਨੇ ਦੇ ਗਿਆਨ ਵਤ ਹੈ, ਨਾ ਸੰਖੋਪਤ ਦੇ ਗਿਆਨ ਵਤ ਹੈ, ਉਥੇ ਏਨਾ ਅਵਸਥਾ ਦਾ ਹੋਣਾ ਜਾਂ ਨਾ ਹੋਣਾ ਦੋਵੇਂ ਨਹੀਂ ਹੈ, ਨਿਰਾ ਤੱਤ ਗਿਆਨ ਵਤ ਹੈ, ਉਥੇ ਨਾ ਸਪੇ ਦੇ ਗਿਆਨ ਵਤ ਹੈ, ਓਥੇ ਏਨਾ ਅਵਸਥਾ ਦਾ ਹੋਣਾ ਜਾਂ ਨਾ ਹੋਣਾ ਦੋਵੇ ਨਹੀਂ ਹੈ, ਨਿਰਾ ਤੱਤ ਗਿਆਨ ਹੀ ਹੈ, ਕੁਝ ਕਹਿਣਾ ਨਹੀਂ ਬਣਦਾ ਹੈ, ਓਥੇ ਏਹ ਅਵਸਥਾ ਤਿਨੇ ਹੈਨ ਜਾਂ ਨਹੀਂ ਹੈਨ ਏਹ ਕਹਿਣਾ ਹੀ ਨਹੀਂ ਬਣਦਾ ਹੈ।

**੮੩. ਅਲੰਕਾਰ ਗਿਆਨ ਦੀ ਸਮੱਗਰੀ-**

੧.ਅੰਤ ਸਮੇਂ ਸੰਤਾਂ ਨੂੰ ਦੁੱਖ ਕਿਉਂ-ਤਿੰਨ ਕਾਰਨ ਹੁੰਦੇ ਹਨ, ਜੋ ਭਾਈ ਭਗਤੂ ਨੇ ਅੰਤ ਸਮੇਂ ਦੱਸੇ ਸੀ, ਇੱਕ ਤਾਂ ਸਾਡੇ ਸੇਵਕ ਬਰਾੜ ਗਊ ਮੱਝਾਂ ਦੇ ਵੱਛੇ, ਕੱਟੇ ਵਿਛੋੜ ਕੇ ਮੁੜੀਆਂ ਸੇ ਦੁੱਧ ਚੋ ਕੇ ਸਾਨੂੰ ਦਿੰਦੇ ਰਹੇ ਹਨ, ਉਹ ਹਿਸਾਬ ਪੂਰਾ ਕਰਦੇ ਹਾਂ।।੨॥ ਜੈਸੇ ਨਹਿਰਾਂ ਦੇ ਅੰਤ ਉੱਤੇ ਜਾ ਕੇ ਸਾਰੇ ਹੀ ਪਾਣੀ ਛੱਡ ਦੇਈਦਾ ਹੈ, ਖੇਤ ਵਿੱਚ ਖੁੱਲ੍ਹਾ ਹੀ ਫਿਰਦਾ ਹੈ। ਐਸੇ ਹੀ ਸੰਤਾਂ ਦਾ ਅੰਤ ਦਾ ਜਨਮ ਹੁੰਦਾ ਹੈ, ਬਾਕੀ ਰਹਿੰਦੇ ਖੂੰਹਦੇ ਸਾਰੇ ਦੁੱਖ ਏਥੀ ਹੀ ਪੂਰੇ ਕਰ ਜਾਂਦੇ ਹਨ, ੩. ਤਾਂ ਦੁੱਖ ਅੰਤ ਸਮੇਂ ਕਰਦੇ ਹਨ ਕਿ ਜਨਮ ਧਾਰਨ ਨੂੰ ਰੁਚੀ ਨਾ ਕਰੇ।

੨. ਗੁਰਾਂ ਦਾ ਦਾਨ-ਗੁਰੂ ਹਰਗੋਬਿੰਦ ਸਾਹਿਬ ਜੀ ਦੇ ਹੱਥੋਂ ਪਹਿਲੇ ਤਿੱਖੀਆਂ ਤਲਵਾਰਾਂ ਦੀਆਂ ਧਾਰਾਂ ਬਹੁਤ ਹੀ ਵਹੀਆ, ਜਿਸ ਨੂੰ ਖਾ ਕੇ ਕਾਇਰ ਰੁੜ੍ਹ ਗਏ ਤੇ ਸੂਰਮੇ ਤਰੇ। ੨. ਸਵਰਗਾਂ ਨੂੰ ਚਲੇ ਗਏ, ਐਸੀ ਹੀ ਦਾਨ ਦੀ ਧਾਰਾ ਗੁਰਾਂ ਦੇ ਹੱਥ ਦੀ ਬਹੀ, ਦਿਨ ਰਾਤ ਇੱਕ ਰਸ ਚਲੀ ਜਾਂਦੀ ਹੈ। ਗਰੀਬਾਂ ਦਾ ਦਲਿੱਦਰ ਵਿੱਚ ਰੁੜ੍ਹ ਗਿਆ ਦਸੋ ਦਿਸਾ ਜਸ ਨਾਲ ਭਰ ਗਈਆਂ ਜੋ ਬਹੁਤ ਦ੍ਰਿਦਰੀ ਆਉਂਦੇ ਹਨ, ਗੁਰਾਂ ਪਾਸੋਂ ਉਹ ਬਹੁਤ ਬਸਤਰ ਤੇ ਕਹਿਣੇ ਪਾ ਕੇ ਘੋੜੇ ਨਚਾਉਂਦੇ ਹਨ, ਜਦ ਘਰ ਨੂੰ ਜਾਂਦੇ ਹਨ, ਰਸਤੇ ਵਿੱਚ ਲੋਕ ਵੇਖ ਕੇ ਪਿੰਡਾਂ ਦੇ ਡਰ ਜਾਂਦੇ ਹਨ, ਫਿਰ ਇਹ ਦੱਸਦੇ ਹਨ, ਅਸੀਂ ਤਾਂ ਗੁਰਾਂ ਦੇ ਮੰਗਤੇ ਹਾਂ, ਅੱਗੇ ਘਰਾਂ ਵਿੱਚ ਪਘਦਿਆਂ ਨੂੰ ਪਤਾ ਨਹੀਂ ਲੱਗਦਾ, ਇਹ ਕੌਣ ਹਨ।

੩. **ਗੁਰਾਂ ਦੇ ਦਰਸ਼ਨ**-ਜੈਸੇ ਸਮੂਹ ਚਕੋਰਾਂ ਪੂਰਨਮਾਸ਼ੀ ਦਾ ਚੰਦ ਹੈ, ਅਤੇ ਸੂਰਜ ਨੂੰ ਵੇਖ ਕੇ ਕੰਵਲ ਖਿੜੇ ਹਨ ਤੈਸੇ ਹੀ ਗੁਰੂ ਸੂਰਜ ਨੂੰ ਵੇਖ ਨੇਤਰ ਕਵਲ ਖਿੜ ਗਏ, ਜੈਸੇ ਬਹੁਤ ਪਿਆਸ ਚਤ੍ਰਿਕ ਕੋ ਹੋਵੇ, ਗੁਰੂ ਦਾ ਦਰਸ਼ਨ ਰੂਪ ਬੂੰਦ ਪੀ ਕੇ ਤ੍ਰਿਪਤ ਹੁੰਦਾ ਹੈ, ਜੈਸੇ ਮ੍ਰਿਗ ਤਿਸ਼ਨਾ ਦੇ ਜਲ ਵਾਸਤੇ ਹਰ ਦੌੜੇ, ਗੁਰੂ ਅਮ੍ਰਿਤ ਦਰਸ਼ਨ ਦਾ ਸਮੁੰਦਰ ਹੈ। ਮਿਲ ਕੇ ਪ੍ਰਸੰਨ ਹੁੰਦਾ ਹੈ। ਮਾਨੋ ਸਿੱਖਾਂ ਦੇ ਮਨ ਸਮੂਹ ਭੌਰੇ ਭਰਮਦੇ ਹਨ, ਗੁਰੂ ਚਰਨ ਕੰਵਲ ਨੂੰ ਮਿਲ ਕੇ ਪ੍ਰਸੰਨ ਹੁੰਦੇ ਹਨ।

੪. **ਬਾਣੀ ਦਾ ਭੈ ਕਰਨਾ ਹੈ**-ਪਹਿਲੇ ਗੁਰਬਾਣੀ ਦਾ ਭੈਅ ਹੋਵੇ, ਫਿਰ ਭਗਤੀ ਹੁੰਦੀ ਹੈ, ਫਿਰ ਭਗਤੀ ਤੋ ਗਿਆਨ ਹੁੰਦਾ ਹੈ, ਗਿਆਨ ਤੋਂ ਮੁਕਤੀ ਹੁੰਦੀ ਹੈ, ਮੁਕਤੀ ਤੋਂ ਆਨੰਦ, ਭਾਵ ਸਭ ਤੋਂ ਹੀ ਖਾਲੀ ਰਹਿੰਦਾ ਹੈ।

੫. **ਗੁਰੂ ਬਾਣੀ ਕੈਸੀ ਹੈ**-ਦੁੱਖਾਂ ਨੂੰ ਟਾਲਣ ਵਾਲੀ ਹੈ, ਸੰਸਾਰ ਸਮੁੰਦਰ ਤੋਂ ਤਰਨ ਵਾਲੀ ਹੈ, ਗਿਆਨ ਰੂਪ ਅਗਨੀ ਕੱਢਣ ਵਾਸਤੇ ਮਧਾਣੀ ਰੂਪ ਹੈ, ਸਤਿਨਾਮ ਰੂਪੀ ਬ੍ਰਿਛ ਨੂੰ ਪੈਦਾ ਕਰਨ ਵਾਸਤੇ ਧਰਤੀ ਹੈ, ਬਾਣੀ ਨੂੰ ਜਾਣ ਕੇ ਜਿਸ ਨੇ ਚੰਗੀ ਕਮਾਈ ਕੀਤੀ ਹੈ, ਉਨ੍ਹਾਂ ਦੇ ਰਾਗ ਦ੍ਵੈਪ ਸਣੇ ਪਾਪ ਨਾਸ ਕਰਨ ਵਾਲੀ ਹੈ, ਸ੍ਰੇਸ਼ਟ ਜਨਾਂ ਦੇ ਧਾਰਨੇ ਜੋਗ ਹੈ, ਧਾਰਨ ਵਾਲਿਆਂ ਦੇ ਰਿਦੇ ਦੇ ਵਿਕਾਰ ਛਲ ਲੈਣ ਵਾਲੀ ਹੈ। ਪ੍ਰਮੇਸ਼ਰ ਦੇ ਪ੍ਰੇਮ ਨੂੰ ਪੈਦਾ ਕਰਨ ਵਾਲੀ ਹੈ, ਵਾ ਰੱਬ ਦੇ ਪ੍ਰੇਮ ਦੇ ਘਰ ਵਾਲੀ ਇਸਤਰੀ ਹੈ, ਸੁਨਹਿਰੀ ਅੱਖਰਾਂ ਵਾਲੀ ਰੱਬ ਨਾਲ ਮਿਲੇ ਰਹਿੰਦੀ ਹੈ। ਆਪਣੇ ਸੇਵਕਾਂ ਨੂੰ ਕੇਵਲ ਮੁਕਤੀ ਕਰਨ ਵਾਲੀ ਹੈ, ਸ਼ੇਰਨੀ ਵਤ ਹੈ। ਤ੍ਰਿਸ਼ਨਾ ਰੂਪੀ ਹਥਨੀ ਹੈ ਅਵਿਦਿਆ ਹਰਨ ਵਤ ਹੈ, ਬੜੀ ਚੰਚਲ ਹੈ, ਜੋ ਅਵਾੜੀਆ ਮਨ ਨੂੰ ਟਿਕਣ ਨਹੀਂ ਦਿੰਦਿਆਂ, ਉਸ ਸ਼ੇਰਨੀ ਵਤ ਛੇਤੀ ਹੀ ਛੇਤੀ ਹੀ ਹਰਨ ਵਾਲੀ ਹੈ।

੫. **ਪਰਲੋ ਪੰਜ ਪ੍ਰਕਾਰ ਦੀ ਹੈ**-੧. ਤਿੰਨ ਪ੍ਰਲੋ, ਨਿਤ ਪਰਲੋ, ਜੋ ਨਿਤਾ ਪ੍ਰਤੀ ਰਾਤ ਨੂੰ ਸੌਂਦਾ ਹੈ, ਇਸ ਦਾ ਨਾਮ ਹੈ। ੨. ਨਵਿਤ ਪਰਲੋ ਜੋ ਦੇਹ ਦਾ ਅੰਤ ਹੋਣਾ ਹੈ, ੩. ਮਹਾਂ ਪਰਲੋ, ਸੰਸਾਰ ਦੀ ਰਚਨਾ ਨਾਸ ਹੋਣ ਤੋਂ ਬਾਅਦ ਜੋ ਤੱਤਾਂ ਦਾ ਬਣਿਆ ਰਹਿਣਾ ਹੈ, ੪. ਪ੍ਰਕਿਰਤੀ ਪਰਲੋ ਜੋ ਸਾਰੀ ਮਾਇਆ ਦਾ ਅਭਾਵ ਕਰਕੇ ਨਿਰਗੁਣ ਸਰੂਪ ਮੇਂ ਜਾਂਦਾ ਹੈ, ਇਸ ਦਾ ਨਾਮ ਹੈ.। ੫. ਗਿਆਨ ਪਰਲੋ, ਗਿਆਨ ਹੋਣੇ ਜੇ ਸੰਸਾਰ ਦੀ ਪ੍ਰਤੀਤੀ ਦਾ ਅਭਾਵ ਹੋਣਾ ਹੈ। ਇਸ ਦਾ ਨਾਮ ਹੈ।

**੮੪. ਅਲੰਕਾਰ ਬਸੰਤ ਰੁਤ ਰਾਜਾ ਰੂਪ ਦਾ-**

ਤਰ੍ਹਾਂ-ਤਰ੍ਹਾਂ ਦੇ ਫੁੱਲ ਫੌਜਾਂ ਹਨ। ਭੌਰੇ ਬਸੰਤ ਰਾਜੇ ਦੇ ਬੀਨਾਂ ਵਾਲੇ ਵਾਜੇ ਨੇ। ਕੋਇਲਾਂ ਜੋ ਬੋਲਦੀਆਂ ਹਨ ਉਹ ਦੁਹਾਈ ਦੇ ਰਹੀਆਂ ਹਨ ਕਿ ਰਾਜਾ ਆ ਰਿਹਾ ਹੈ। ਵਿਛੋੜੇ ਵਾਲੀਆਂ ਇਸਤਰੀਆਂ ਦਾ ਮਾਣ ਤੋੜ ਰਹੀਆਂ ਹਨ। ਜੋ ਅੰਬਾਂ 'ਤੇ ਬੂਰ ਬਸੰਤ ਰਾਜੇ ਦੀ ਕਲਗੀ ਦੀ ਸ਼ੋਭਾ ਹੈ। ਸਮੂਹ ਫੁੱਲਾਂ ਦੇ ਖੇੜਾ ਬਸੰਤ ਰਾਜੇ ਦੀ ਫੌਜ ਹੈ। **ਅੰਤ੍ਰੀਵ ਭਾਵ**-ਜੋ ਬੰਦਗੀ ਵਾਲੇ ਸਾਧੂ ਉਪਦੇਸ਼ ਦੇ ਰਹੇ ਹਨ ਕਿ ਮਨੁੱਖਾ ਜਨਮ ਇੱਕ ਬਸੰਤ ਰੁੱਤ ਵਾਂਗ ਹੈ। ਇਸ ਨੂੰ ਸਫਲ ਕਰੋ। ਮਾਨਸੁ ਜਨਮੁ ਬਹੁਰ ਨ ਹੀ ਆਵੇ ਕਛੁ ਉਪਾਉ ਮੁਕਤ ਕਾ ਕਰ ਰੇ ਵਾ ਇਸ ਦੇ ਦੇਹੀ ਕੋ ਸਿਮਹਿ ਦੇਵ ਸੋ ਦੇਹੀ ਭਜ ਹਰਿ ਕੀ ਸੇਵਿ।। ਮਨੁੱਖਾ ਜਨਮ ਸਫਲ ਹੋ ਰਿਹਾ ਹੈ। ਇਸ ਮਨੁੱਖਾ ਦੇਹੀ ਨੂੰ ਦੇਵਤੇ ਵੀ ਤਰਸਦੇ ਹਨ। ਜੋ ਵੈਰਾਗ, ਬਿਬੇਕ, ਉਪਕਾਰੀ, ਸਿਮਰਨ ਵਾਲੇ ਗੁਰਸਿੱਖ ਇਹ ਫੌਜਾਂ ਹਨ। ਬਿਬੇਕ ਬੁੱਧੀ ਵਾਲੇ ਇਹ ਕਲਸ ਹੈ ਪ੍ਰਮੇਸ਼ਰ ਦਾ ਹੁਕਮ ਚੌਰ ਝੁੱਲ ਰਿਹਾ ਹੈ। ਜਾਕਾ ਚਵਰ ਸਭਿ ਊਪਰਿ ਝੂਲੈ॥ ਸੰਸਾਰੀ ਚੇਤ ਵਿਸਾਖ, ਦੋ ਮਹੀਨੇ ਬਸੰਤ ਰਹਿੰਦੀ ਹੈ। ਪਰ ਮਨੁੱਖਾ ਜਨਮ ਬਸੰਤ ਰੁੱਤ ਹਮੇਸ਼ਾ ਹੀ ਪ੍ਰਮੇਸ਼ਰ ਨਾਲ ਜੁੜਿਆਂ ਖਿੜੀ ਰਹਿੰਦੀ ਹੈ।

ਸਤੱਰ ਸੈ ਸਲਾਰ ਹੈ ਜਾਕੈ॥ ਸਵਾ ਲਾਖ ਪੈਕਾਬਰ ਤਾਂਕੈ॥ ਸੇਖ ਜੋ ਕਹਿਅਹਿ ਕੋਟ ਅਠਾਸੀ॥ ਵਾ ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆ॥ ਇਹ ਵਿਰਾਟ ਰੂਪੀ ਬਸੰਤ ਰਾਜੇ ਦੀ ਫੌਜ ਹੈ। ਜੋ ਸੰਸਾਰ ਵਿੱਚ ਭੇਜੀਆਂ ਹੋਈਆਂ ਰੂਹਾਂ ਵਿਰਾਗਮਈ ਉਪਦੇਸ਼ ਕਰਦੇ ਹਨ, ਵਾ ਬਿਨੁ ਭਗਤਿ ਅਨ ਨਾਹੀ ਕੋਇ, ਇਹ ਤਤ ਵੇਤੇ ਰੂਪੀ ਕੋਇਲਾਂ ਕੂਕ ਰਹੀਆਂ ਹਨ। ਪਹਿਲ ਬਸੰਤੈ ਆਗਮਨਿ॥ ਜਿਸ ਮਹਾਂਪੁਰਖ ਦੇ ਰਿਦੇ ਵਿੱਚ ਬ੍ਰਹਮ ਵੱਸਦਾ ਹੈ ਉਹ ਉਸੇ ਦਾ ਹੀ ਰੂਪ ਹਨ ਅਤੇ ਉਹ ਅਨੇਕਾਂ ਰੂਪਾਂ ਵਿੱਚ ਪ੍ਰਮਾਤਮਾ ਨੂੰ ਵੇਖਦਾ ਹੈ। ਹਰਿ ਕਾ ਸੇਵਕ ਹਰਿ ਜੇਹਾ॥ ਜਿੱਥੇ ਕਾਲ ਰੂਪੀ ਸੂਰਜ ਤਪਾਉਂਦਾ ਨਹੀਂ ਹੈ। ਸਰਵਣ ਮੰਨਿਣ ਨਿਧਿਆਸ ਵੈਰਾਗ ਆਦਿ ਦਰਵਾਜ਼ੇ ਹਨ। ਉਸ ਦੀ ਪ੍ਰਾਪਤੀ ਦੇ ਤਿੰਨ ਦੇਹਾਂ ਦੀ ਹੱਦ ਤੋਂ ਪਰੇ ਹੈ ਉਹ ਸਰੂਪ। ਜੋ ਉਸ ਵਿੱਚ ਅਭੇਦ ਹੋ ਗਏ। ਜੋੜੀ ਜੁੜੇ ਨਾ ਤੋੜੀ ਤੂਟੈ ॥ ਤੋਰੀ ਨਾ ਤੂਟੈ ਸ਼ੋਰੀ ਨਾ ਛੂਟੇ ਐਸੀ ਮਾਧੋ ਖਿਚ ਤਣੀ॥ ਜੋ ਐਸੇ ਪ੍ਰਮੇਸ਼ਰ ਰੂਪ ਰਾਜੇ ਵਿੱਚ ਅਭੇਦ ਹੋਏ ਹਨ।

**੮੫. ਨਉ ਤਰ੍ਹਾਂ ਦਾ ਵੈਰਾਗ-**

(ਨਉ ਤਰ੍ਹਾਂ ਦਾ ਵੈਰਾਗ ਸੁਣੋ)॥ ਮੰਦ ਵੈਰਾਗੀ। ਨਾਰ ਮਰੈ ਘਰ ਸੰਪਤਿ ਨਾਸੀ, ਮੂੰਡ ਮੁੰਡਾਇ ਭਇਆ ਸੰਨਿਆਸੀ ਵਾ ਆਇਆ॥ ਬੁਲਾ ਪਾਉਣ ਦਾ, ਚੜ੍ਹਿਆ ਕੱਖ ਅਕਾਸ਼ ਢਹਿੰਦਾ-ਢਹਿੰਦਾ ਢਹਿ ਪਿਆ, ਕੱਖ ਕੱਖਾਂ ਦੇ ਪਾਸ" ਵਾ ਫਿਰਦੀ

ਫਿਰਦੀ ਦਹ ਦਿਸਾ, ਜਲ ਪਰਬਤਬਨ ਰਾਇ॥ ਜਿੱਥੇ ਡਿਠਾ ਮਿਰਤ ਕੋ ਇਲ ਬਹਿਠੀ ਆਏ॥ ੨-ਜਤ ਮਨ ਵੈਰਾਗ॥ ਸੱਤ ਅਸੱਤ ਦੀ ਵੀਚਾਰ ਕਰਕੇ ਸੱਤ ਵਸਤੂ ਦਾ ਗ੍ਰਹਿਣ ਤੇਮਿਥਿਆ ਦਾ ਤਿਆਗ ਕਰਨਾ (ਯਥਾ) ਕਹਿਤ ਕਬੀਰ ਚੇਤ ਰੇ ਅੰਧਾ, ਸੱਤ ਰਾਮ ਝੂਠਾ ਸਭ ਧੰਦਾ॥ (੩-ਵਿਤ੍ਰੇਕ) ਇਹ ਵਿਚਾਰ ਕਰਨਾ ਕੇ ਮੇਰੇ ਅੰਦਰੋਂ ਕਿੰਨੇ ਕੁ ਔਗੁਣ ਵਿਸਰੇ ਹਨ, ਤੇ ਕਿੰਨਕ ਗੁਣ ਆਏ ਹਨ, ਇਹ ਵੀਚਾਰ ਕਰਕੇ ਚੰਗੇ ਗੁਣ ਗ੍ਰਹਿਣ ਕਰਨੇ ਤੇ ਵਿਸ਼ਿਆਂ ਦਾ ਤਿਆਗ ਕਰਨਾ (**ਯੱਥਾ**)- ਓਥੇ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸ॥੪=ਇੱਕ ਇੰਦ੍ਰੇ ਵੈਰਾਗ) ਸਰੀਰ ਕਰਕੇ ਬਚੇ ਰਹਿਣਾ ਮੰਨ ਦਾ ਸੰਕਲਪ ਤੇ ਇੰਦ੍ਰੇ ਵਸ ਰੱਖਣੇ (ਯੱਥਾ) ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ॥ ੬ ਤੀਬਰ ਵੈਰਾਗ॥ ਹੇ ਸੱਚੇ ਪਾਤਸ਼ਾਹ ਮੈਨੂੰ ਸੰਸਾਰ ਦੇ ਵਿਸ਼ਿਆਂ ਤੋਂ ਬਚਾ ਕੇ ਰੱਖੋ। (ਯਥਾ) ਰਖ ਲੇਹੁ ਦੀਨ ਦਿਆਲ ਭ੍ਰਮਤ ਬਹੁ ਹਾਰਿਆ। ਤੀਬਰ ਤਰ ਵੈਰਾਗ॥ ਸੁਰਗ ਦੇ ਵਿਸ਼ਿਆਂ ਦੀ ਇੱਛਾ ਦਾ ਤਿਆਗ ਕਰਨਾ (ਯੱਥਾ) ਨਰਕ ਸੁਰਗ ਤੇ ਮੈਂ ਰਹਿਓ ਸਤਿਗੁਰ ਕੇ ਪ੍ਰਸਾਦਿ॥ ੮ ਤੀਬਰ ਤਰ ਤਮ ਵੈਰਾਗ॥ ਲੋਕ ਪ੍ਰਲੋਕ ਦੇ ਪਦਾਰਥਾਂ ਦੇ ਭੋਗਾਂ ਨੂੰ ਕਾਗ ਦੇ ਬਿਸਟੇ ਦੀ ਨਿਆਈ ਸਮਝਣ॥ ੯ ਕਾਰਨ ਵੈਰਾਗ॥ ਜੈਸੇ ਭਰਥਰੀ ਨੂੰ ਹੋਇਆ ਸੀ। ਦੋਖ ਦ੍ਰਿਸਟ ਕਾਰਣ ਵੈਰਾਗ ਦੀ ਤਿਆਗ ਰੂਪ ਫਲ ਨਿਰਦੀਨ॥੧॥ਯਤਮਾਨ ਵੈਰਾਗ, ਜਗਤ ਨੂੰ ਦੁਖ ਰੂਪ ਜਾਣ ਕੇ ਸੰਤਾਂ ਦੇ ਦਵਾਰੇ ਔਣਾ॥੨-ਵਤ੍ਰੇਕ ਵੈਰਾਗ, ਸ਼ੁਭ ਕਰਮ ਸਾਰੇ ਧਾਰੇ ਅਸੁਭ ਕਰਮ ਸਾਰੇ ਤਿਆਗੇ॥ ੩ ਇੰਦ੍ਰੇ ਇੱਕ ਵੈਰਾਗ, ਬਾਹਰ ਸ੍ਰੀਰ ਦੀਆਂ ਵਾਸਨਾ ਤਿਆਗ ਦੇਵੇ ਸੂਖਮ ਰਿਦੇ ਹੋਣਾ॥ ੪ ਬਸੀ ਕਰਨ ਵੈਰਾਗ, ਲੋਕ ਪ੍ਰਲੋਕ ਦੇ ਪਦਾਰਥ ਨੂੰਕਾਂ ਦੇ ਵਿਸਟਾ ਦੀ ਨਿਆਈ ਤਿਆਗੇ॥ 5 ਤੀਬਰ ਤਰ ਵੈਰਾਗ ਬ੍ਰਹਮ ਲੋਕ ਦੇ ਪਦਾਰਥਾਂ ਨੂੰ ਉਛਾਲੀ ਦੀ ਨਿਆਈ ਜਾਣ ਕੇ ਛੱਡੇ॥ ੬ ਤੀਬਰ ਭਰ ਤਮ ਵੈਰਾਗ, ਬ੍ਰਹਮ ਲੋਕ ਤੇ ਰਿਧੀਆਂ ਸਿਧੀਆਂ ਦੇ ਤਿਆਗ ਕਰੇ। ੭-ਮੰਦ ਵੈਰਾਗ, ਸੁਤ ਦਾਰਾਂਦੇ ਵਿਯੋਗ ਤੋਂ ਜਗਤ ਨੂੰ ਧ੍ਰਿਗ ਸਮਝਣਾ॥

**੮੬-ਗਿਆਨ ਸਮੱਗਰੀ ਅਲੰਕਾਰ-**

੧.ਜਤਿ ਪਾਹਰਾ-ਵੈਰਾਗ ਦੇ ਨਾਲ ਤਿਆਗ ਵੀ ਹੈ। ਸੰਸਾਰ ਮੇ ਵੀ ਦੋ ਤਰ੍ਹਾਂ ਦਾ ਤਿਆਗ ਹੈ। ਹੰਸ-ਹੰਸ ਪਰਮ ਹੰਸ-ਅੱਗੇ ਦੋ ਤਰ੍ਹਾਂ ਦਾ ਹੈ। ਬਹੂਦਕ ਅਤੇ ਕੁਟੀਚਕ, ਜਿੱਥੇ ਪਾਣੀ ਚੱਲਦਾ ਹੋਵੇ, ਉੱਥੇ ਸਿਮਰਨ ਕਰਦੇ ਤੁਰੇ ਫਿਰਨਾ। ਵਾ-ਕੁਟੀਆ ਬਣਾ ਕੇ ਕਿਤੇ ਸਿਮਰਨ ਕਰਨਾ। ਪਰਮਹੰਸ ਦੋ ਤਰ੍ਹਾਂ ਦਾ ਹੈ। ਬਿਬਦਿਖਾ ਸੰਨਿਆਸ ਅਤੇ ਬਿੱਦਤ ਸੰਨਿਆਸ-ਜੋ ਪ੍ਰਮੇਸਰਦੀ ਪ੍ਰਾਪਤੀ ਵਾਸਤੇ ਸਰਬ ਦਾ

ਤਿਆਗ ਕਰਨਾ ਹੈ। ਇਹ ਬਿਬਦਿਖਾ ਸੰਨਿਆਸ ਹੈ, ਜੋ ਪੌਣੇ ਵਸਤੂ ਨੂੰ ਪਾ ਕੇ ਜੀਵਨ ਮੁਕਤੀ ਦੇ ਆਨੰਦ ਵਾਸਤੇ ਸਰਬ ਕਾ ਤਿਆਗ ਕਰਨਾ ਹੈ। ਇਹ ਬਿਦਤ ਸੰਨਿਆਸ ਹੈ। (ਤਾਕੇ ਰੂਪ ਨਾ ਕਥਨੇ ਜਾਹਿ) ਸਤੀਆਂ ਦੇ ਜੋ ਬਾਣੀ ਕਰਕੇ ਕਿਸੇ ਨਾਲ ਭੈੜੀਆਂ ਗੱਲਾਂ ਨਹੀਂ ਕਰਦੀਆਂ। ਉਹ ਪੰਜ ਸੌ ਸਾਲ ਸਵਰਗ ਵਿੱਚ ਪਤੀ ਸਮੇਤ ਵੱਸਦੀਆਂ ਹਨ। ਜੋ ਸਰੀਰ ਕਰਕੇ ਬਚੀਆਂ ਰਹਿੰਦੀਆਂ ਹਨ। ਮਨ ਭਾਵੇਂ ਡੋਲਦਾ ਹੈ,ਉਹ ਪਤੀ ਸਮੇਤ ਸਵਰਗ ਵਿੱਚ ਇੱਕ ਹਜ਼ਾਰ ਵਰਖ ਰਹਿੰਦੀਆਂ ਹਨ, ਜੋ ਮਨ ਕਰਕੇ ਵੀ ਵਰਖ ਕਾਇਮ ਰਹਿੰਦੀਆਂ ਹਨ। ਉਹ ਇੰਦਰ ਦੀ ਉਮਰ ਤੱਕ ਪਤੀ ਅਤੇ ਸੁਰਗ ਮੇ ਵਸਦੀਆਂ ਹਨ। ਉਸ ਦੇ ਸਤ ਦੇ ਆਸਰੇ ਪਤੀ ਵੀ ਨਾਲ ਹੀ ਵੱਸਦਾ ਹੈ।

੨.ਚਾਰ ਅਨੁਬੰਧ, ਚਾਰੋ ਸਾਧਨਾ ਸਹਿਤ ਅਧਿਕਾਰੀ, ਅਨਬੰਧ, ਜੀਵ ਈਸ਼ ਦੀ ਏਕਤਾ ਵਿਖਯ॥ ਅਨਬੰਧ, ਬ੍ਰਹਮ ਬੋਧ ਹੈ ਤੇ ਵਿਦਾਂਤ ਬੋਧਕ ਹੈ ਇਸ ਨੋ ਪ੍ਰਤੀ ਪਾਦਯ, ਪ੍ਰਤੀ ਪਾਦਿਕ ਅਨਬੰਧ ਕਹਿੰਦੇ ਹਨ ਏਹ ਸਨਬੰਧ, ਅਨਬੰਧ ਹੈ, ਦੁੱਖੀ ਦੀ ਨਿਵਰਤੀ ਪ੍ਰਮਾਨੰਦਦੀ ਪ੍ਰਾਪਤੀ ਨਿਵਾਰ ਮੋਹਿ ਬੰਧਨਾ ਲਹੇ ਅਪਾਰ ਮੋਖ ਕੇ ਪ੍ਰਜੋਜਨ ਅਨੁਬੰਧ॥

੩.ਪੁਰਖ ਦੇ ੩੨ ਲਖਣ-

(੬-ਸੱਜਣ॥ ੧ ਸਬੁਧ॥ ਸਤਯ।ਸੀਲ॥ ੧੦ ਬਰਥ ਧਾਰੀ।। ੧੧ ਵਿਚੱਖਣ॥ ੧੨ ਵਿਨਈ॥ ੧੩ ਜਪੀ-ਵਿਸ਼ਵਾਸ ੧੪ ਬੰਦਨੀਯ॥ ੧੬=ਕਵਿ।.੧੧ ਨ੍ਰਿਲੋਭ॥ ੧੮ ਦਯਾ॥ ੧੫ ਦਾਨੀ।। ੨੦ ਉਪਕਾਰੀ॥ ੨੧ ਥੋੜ੍ਹੀ ਨਿੰਦ੍ਰਾ॥ ੨੨ ਇੰਦ੍ਰੀ ਜਿੱਤ॥ ੨੩ ਸੁੱਚ॥ ੨੮ ਪ੍ਰਕਾਸ਼ ਬੁੱਧ॥ ੨੪ ਹਰਿ॥ ੨੬ ਗੁਰਿ ਵਾਲਾ॥ ੨੭ ਮਾਤਾ॥ ਪਿਤਾ ਵ ਪਿਆਰੀ ਭਗਤੀ॥ ੨੮ ਸਸਤ੍ਰਗਥਾ ੩੦ ਧ੍ਰਨਮ ਗੱਯ॥ ੩੧ ਮਿੱਤ੍ਰ ਭਗਤ॥ ੩੨ ਵਸਕਾਮ॥ ਏ ਬਤੀਸ ਲਛਣ ਨਰ ਜਗਤ ਮਝਾਰੀ ਹੈ॥

ਇਸਤ੍ਰੀ ਦੇ ਬਤੀ ਲੱਖਣ ਅੰਕ ੯੧ ਤੋਂ ਵੀ ਲਿਖੇ ਹੈ।

੧. ਸੁੰਦਰਤਾ॥ ੯ਦਇਆ॥ ੧੫.ਧੀਰਜ॥ ੨੧.ਸੂਰਬੀਰਤਾ ॥ ੨੧ ਸਿਉਣੇ ਦੀ ਵਿੱਦਿਆ॥

੨. ਸੁੱਛਤਾ-੯ ਸਤਜਾ॥ ੧੬.ਧਰਮ ਨਿਹਚਾ॥ ੨੨ ਰਾਗ॥ ੨੮ ਪ੍ਰੋਣ ਦੀ ਵਿੱਦਿਆ ਕ੍ਰੋਸੀਆ ਆਦਿਕ॥

੩. ਲੱਜਾ॥ ੧੦ ਪ੍ਰਿਅ ਬਾਣੀ॥ ੧੭ ਸੰਜਮ॥ ੨੩. ਕਵਿਤਾ॥ ੨੮ ਪ੍ਰੋਣ ਦੀ ਵਿਦਿਆ ਕ੍ਰੋਸੀਆ ਆਦਿਕ।

੪. ਚਤਰਾਈ॥ ੧੧ ਪ੍ਰਸਨਤਾ॥ ੧੮ ਉਦਾਰਤਾ॥ ੨੪ ਚਿੱਤ੍ਰ॥ ੩੦ ਬਜ਼ੁਰਗਾਂ ਦਾ ਮਾਨ॥

੫. ਵਿੱਦਿਆ॥ ੧੨ ਨਿਮ੍ਰਤਾ॥ ੧੯ ਗੰਭੀਰਤਾ॥ ੨੫ ਔਸ਼ਧ॥ ੩੧ ਘਰ ਆਏ ਪਰਾਹੁਣੇ ਦਾ ਸਨਮਾਨ।

੬. ਪਤ ਭਗਤੀ॥ ੧੩ ਨਿਸ਼ਕਪਟਤਾ॥ ੨੦ ਉੱਦਮ॥ ੨੬ ਰਸੋਈ॥ ੩੨ ਸੰਤਾਨ ਦਾ ਪਾਲਣਾ॥

ਲਾਲ ਕਵੀ ਨੇ ਰਾਜੇ ਦੇ ੩੨ ਸੁਭ ਲਛਣ ਇਹ ਲਿਖੇ ਹਨ॥ ਸੁੰਦਰ।। ਸਜਲ॥ ਸੁਧੀ॥ ਸਹੰਸੀ॥ ਹਠੀਆ॥ ਸੁਹਿਰਦ॥ ਸਾਚੋ ਸੂਰੋ॥ ਸਚਿ॥ ਸਾਧਾਨ ਸਾਮਤੱ੍ਰਤਗਯ ਜਾਨੀਏ ਉੱਦਮੀ॥ ਉਦਾਰ, ਗੁਨ, ਗ੍ਰਾਹੀ, ਗੰਭੀਰ, ਲਾ,ਸੁਧ ਮਨ॥ ਧਰਮੀ,ਛਿਮੀ-ਸੁਤਤਗਯ, ਮਾਨੀਏ॥ ਇੰਦ੍ਰੇ ਜਿੱਤ, ਸਤਵਰਤ, ਸਕ੍ਰਿਤੀ, ਧ੍ਰਿਤੀ ਵਿਨੀ, ਤੇਜਸੀ, ਦਯਾਲ, ਪ੍ਰੀਤ ਹਰਿ ਸੋ ਪ੍ਰਮਾਏ॥ ਲੋਭ, ਛੰਭ ਹਿੰਸਾ ਕਾਮ, ਕਪਵ, ਗਰੂਰਤਾ ਨਾ, ਲੱਛਣ ਬਤੀਸ ਸੇ ਛਿਤੀਸ ਕੇ ਬਖਾਨੀਏ॥

੪.ਖਟ ਪ੍ਰਮਾਣ-(ਅੱਖਾਂ ਸੇ ਜੋ ਚੀਜ ਵੇਖੀ ਜਾਇ॥ ਜਿਸ ਤੋਂ ਬਿਨਾਂ ਅੱਖਾਂ ਦੀਆਂ ਪਲਕਾਂ ਭੀ ਹਿਲ ਨਹੀਂ ਸਦੀਆਂ। ੨. ਅਨੁਮਾਨ-ਧੂਏਂ ਸੇ ਅੱਗ ਜਾਣੀਦੀ ਹੈ। ਕਾਰਜ ਦੁਆਰਾ ਕਾਰਨ ਦਾ ਗਿਆਨ ਹੋਣਾ ਜੈਸੇ ਪੁਤ੍ਰ ਸੇ ਪਿਤਾ ਜਾਣੀ ਦਾ ਹੈ ਐਸੇ ਸੰਸਾਰ ਸੇ ਬ੍ਰਹਮ ਜਾਨਣਾ॥

(੩) ਉਪਮਾਨ-ਗਉਵਤ ਰੋਝ॥ ਅਕਾਸ਼ ਦੀ ਨਿਆਈ ਪ੍ਰਮੇਸਰ ਬਿਆਪਕ ਹੈ॥ ੮-ਸ਼ਬਦ-ਜਥਾਰਥ ਪੁਰਸ਼ ਦਾ ਬਚਨ ਭਾਵ ਜੈਸੇ ਕੈਸੇ ਦਸਿਆ ਤੇਰੇ ਪੁਤ੍ਰ ਪੈਦਾ ਹੂਆ ਹੈ, ਗੁਰਾਂ ਦੇ ਮਹਾਂਵਾਕ ਦੁਆਰਾ ਬ੍ਰਹਮ ਦਾ ਗਿਆਨ ਪ੍ਰਾਪਤ ਹੁੰਦਾ॥ (੫) ਅਰਥਾਪਤੀ-ਸ੍ਰੀਰ ਦੀ ਮੁਟਿਆਈ ਵੇਖ ਕੇਇਹ ਚੋਰੀ ਖੁਰਾਕ ਖਾਂਦਾ ਹੈ। ਜਗਤ ਦੇ ਬਿਵਹਾਰ ਤੋਰਨ ਵਾਲਾ ਚੇਤਨ ਹੈ ਭਾਵ ਜੜ ਦੇਹਾਂ ਨੂੰ ਚਲੌਣ ਵਾਲਾ ਚੇਤੰਨ ਹੈ ਹ॥ ਅਨੁਉਪਲਬਧੀ-ਅਭਾਵ ਵੀ ਇਸ ਦਾ ਨਾਮ ਹੈ ਹ ਤੇ ਅਈ ਤੇਜਕ ਭੀ ਇਸ ਦਾ ਹੀ ਨਾਮ ਹੈ। ਜੈਸੇ ਕਿਸੇ ਬ੍ਰਿਖ ਵਿਖੇ ਦਿਉ ਰਹਿਤਾ ਹੈ ਕਿਸੇ ਗ੍ਰੰਥ ਵਿੱਚ ਨਹੀਂ ਬਜ਼ੁਰਗਾਂ ਪਾਸੋਂ ਪ੍ਰੰਪਰਾ ਸੇ ਸੁਣੀਂਦਾ ਹੈ। ਇਸੇ ਤਰ੍ਹਾਂ ਸਾਰੇ ਪੁਰਸ਼ ਤੇ ਬੇਦ ਸਾਸਤ੍ਰ ਉਸ ਦਾ ਹੀ ਕਥਨ ਕਰਦੇ ਹਨ। ਨਿਖੇਧੀ ਦੀ ਪੱਖ ਸੇ ਅਰਥ ਰਨਾ।

੧ -ਪ੍ਰੱਖ-ਨੇਤ੍ਰਾਂ ਦੇ ਵਿਸ਼ ਨਹੀਂ ਮੂਰਤ ਰਹਿਣ ਹੋਣ ਤੋਂ। ੨ ਅਨੁਮਾਨ-ਕਾਰਨ ਕਾਰਜ ਦੇ ਭੇਦ ਤੋਂ ਰਹਿਤ ਹੋਣੇ ਤੇ ਨਹੀਂ। ੩. ਉਪਮਾਨ-ਭੀ ਨਹੀਂ ਅਕਾਸ਼ ਆਦਿ ਜੜ ਹਨ,ਭਾਵ ਉਸ ਜੈਸਾ ਕੋਈ ਨਹੀਂ॥ ੪. ਸ਼ਬਦ-ਮਨ ਬਾਣ

ਦਾ ਵਿਸ਼ਾ ਨਹੀਂ। ੫.ਅਰਥਾਪਤੀ-ਬ੍ਰਹਮ ਤੋਂ ਭਿੰਨ ਜੋ ਪਦਾਰਥ ਹੈ, ਜੋ ਮ੍ਰਿਗ ਤ੍ਰਿਸਨਾ ਵਤ ਅਨਹੋਏ ਹੈ, ਇਸ ਕਰਕੇ ਅਰਥਾਂ ਪਤੀ ਪ੍ਰਵਾਣ ਨਹੀਂ ਬਣਦ। ੬. ਅਨਉਪਲਬਧੀ-ਬਿਅੰਤ ਹੋਣੇ ਕਰਕੇ ਕਥਨ ਵਾਲਿਆਂ ਨੇ ਅੰਤ ਨਹੀਂ ਪਾਇਆ॥

*ਜਥਾ-ਅਗਮ ਅਗੋਚਰਾ ਤੇਰਾ ਅੰਤ ਨਾ ਪਾਇਆ॥*

**੮੭. ਬਦਾਮ ਰੋਗਨ ਦਾ ਅਲੰਕਾਰ-**

(**ਅਲੰਕਾਰ**) ਬਦਾਮ ਰੋਗਨ ਦੇ ਦ੍ਰਸਨ ਮੋਟੀ ਛਿਲ ਵਿੱਚੋਂ ਭੀ ਨਹੀਂ ਹੁੰਦੇ। ਅਤੇ ਬਰੀਕ ਲਾਲ ਛਿਲ ਵਿੱਚੋਂ ਭ ਨਹੀਂ ਹੁੰਦੇ ਤੇ ਚਿੱਟੀ ਗਿਰੀ ਵਿੱਚੋਂ ਭੀ ਨਹੀਂ ਹੁੰਦੇ। ਸੋਟਾ ਸਨੈਹਰਾ ਲੈ ਕੇ ਰਗੜਾ ਲਾਈਏ, ਵੱਤ ਤੇ ਪਾਣੀ ਦੀ ਛਿੱਟ ਪੈਵ ਤਾਂ ਬਦਾਮ ਰੋਗਨ ਦਿੱਸਦਾ ਹੈ ਅੰਤ੍ਰੀਵ ਭਾਵ ਤਥਾ ਬ੍ਰਹਮ ਦੇ ਦਰਸ਼ਨ ਅਸਥੂਲ ਵਿੱਚੋਂ ਭੀ ਨਹੀਂ ਹੁੰਦੇ। ਸੂਖਮ ਸ੍ਰੀਰ ਵਿੱਚੋਂ ਭੀ ਨਹੀਂ ਤੇ ਕਾਰਣ ਦੇਹ ਵਿੱਚੋਂ ਭੀ ਦਰਸ਼ਨ ਨਹੀਂ ਹੁੰਦੇ। ਨਿਹਚੇ ਰੂਪੀ ਸੁਨੈਹਰਾ, ਬਿਬੇਕ ਰੂਪੀ ਸੋਟਾ ਅਭਿਆਸ ਰੂਪੀ ਰਗੜਾ ਲਾਈਏ, ਮਨੁੱਖਾ ਜਨਮ ਰੂਪੀ ਵਤ ਵਿੱਚ, ਪ੍ਰੇਮ ਰੂਪੀ ਬਾਣੀ ਦੀ ਛਿੱਟ ਮਾਰੀਏ, ਤਾਂ ਬ੍ਰਹਮ ਰੂਪੀ ਬਦਾਮ ਰੋਗਨ ਦੇ ਦਰਸਨ ਹੁੰਦੇ ਹਨ,ਜੋ ਜਨਮਾਂ ਜਨਮਾਂਤ੍ਰਾਂ ਦੀ ਅਸਰਧਾ ਰੂਪੀ ਖੁਸ਼ਕੀ ਨੂੰ ਚੁੱਕਣ ਵਾਲਾ ਹੈ। (ਪੰਜਾਂ ਤੱਤਾਂ ਦੇ ਤਮੋ ਗੁਣ ਤੋਂ ਸਥੂਲ ਸ੍ਰੀਰ ਹੈ) ਤੇ ਰਜੋ ਗੁਣ ਦੀ ਅੰਸ ਤੋਂ ਪੰਜੇ ਪ੍ਰਾਣ ਹੈ। ਤੇ ਪੰਜਾਂ ਦੀ ਭਿੰਨ-ਭਿੰਨ ਸਤੋ ਅੰਸ ਤੋਂ ਗਿਆਨ ਇੰਦ੍ਰੇ ਬਨੇ ਹ॥ ਨਾ ਪ੍ਰਾ. ੫.ਧਿਆ ੮੩.॥

**੮੮. ਗਿਆਨ ਸਮੱਗਰੀ ਅਲੰਕਾਰ -**

(ਮਨ ਦੀਆਂ ਬ੍ਰਿਤੀਆਂ) ( ੧) ਪ੍ਰਵਾਨ ਦਿਸਨ ਵਾਲੀਆਂ ਚੀਜਾਂ ਵਿਚ ਮਨ ਨੇ ਪਰਚੇ ਰਹਿਨਾ, (ਨਿਵਿਰਤੀ) ਯਥਾ-ਦ੍ਰਿਸ਼ਟ ਕਿਛ ਸੰਗ ਨ ਜਾਇ ਮਾਨ ਤਿਆਗ ਮੋਹ (੨ ਵਿਪ੍ਰਜੇ)-ਬੇਦ ਸਾਸਤ੍ਰ ਗੁਰ ਦੀ ਆਗਿਆ ਤੋਂ ਉਲਟ ਸੁਭਾ ਜਗਤ ਸੱਤ ਜਾਨਣਾ ਤੇ ਬ੍ਰਹਮ ਅਸੱਤ ਕਰਕੇ ਜਾਨਣਾ=ਨਵਿਰਤੀ=.ਯਥਾ ਇਹ ਜਗ ਧੂਏ ਕਾ ਪਹਾਰ, ਤੈ ਸਾਚਾ ਮਾਨਿਆ ਕਿਹ ਬਿਚਾਰ॥ ( ੨) ਨਿਦ੍ਰਾ=ਜਾਗ੍ਰਤ ਸੁਪਨ ਦਾ ਅਭਾਵ ਮਨ ਬੁੱਧ ਨੇ ਅਵਿੱਦਿਆ ਵਿੱਚ ਲੀਨ ਹੋਣਾ ਪ੍ਰਤੱਖ ਨੀਂਦ ਸਖੋਪਤ ਅਵਸਥਾ=ਨਵਿਰਤੀ=ਯਥਾ-ਰਾਮ ਪਿਆਰੇ ਸਦਾ ਜਾਗਹਿ ਨਾਮ ਸਿਮਰਹਿ ਅਨਦਿਨੋ॥ (੫) ਵਿਕਲਪ=ਬਿਰਤੀ ਦੀ ਇਕਾਗ੍ਰਤ ਹੋ ਨਾ ਸਕਣੀ। ਫਲ ਇੱਛਾ ਬਹੁਤੀ ਕਰਨੀ=ਯਥਾ=ਸੇਵਾ ਥੋਰੀ ਮਾਂਗਨ ਬਹੁਤਾ॥ ਨਵਿਰਤੀ=ਯਥਾ ਸੇਵਾ ਕਰਤ ਹੋਇ ਨਿਹਕਾਮੀ (੫) ਸਿਮ੍ਰਤੀ-ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ ਸਿਮ੍ਰਨ

ਭਜਨ ਦੇ ਵਕਤ=ਨਵਿਰਤੀ-ਯਥਾ ਮਨਕੀ ਮਤਿ ਤਿਆਗਹੁ ਹਰ ਜਨ॥

ਸਵਰਨ ਦੇ ਛੇ ਅੰਗ (੧) ਉਪ ਕਰਮ, ਉਪਸਹਾਰ॥ ਜਿਸ ਪ੍ਰਕਰਨ ਸੇ ਸ਼ੁਰੂ ਕਰਨਾ ਉਸ ਪ੍ਰਕਰਨ ਸੇ ਸਮਾਪਤੀ ਕਰਨੀ, ਆਦਿ ਮੇਂ ਭੀ ਅਦ੍ਵੈਤ ਦਾ ਕਥਨ ਅੰਤ ਮੇਂ ਭੀ ਅਦ੍ਵੈ ਦ ਕਥਨ ਯਥਾ-ਆਦਿ ਸਚਿ ਜੁਗਾਦਿ ਸਚੁ (੨) ਅਭਿਆਸ ਵਾਰ-ਵਾਰ ਅਦ੍ਵੈਤ ਦਾ ਚਿਤਨ ਕਰਨਾ॥ (ਯਥਾ-ਆਦਿ ਸਚਿ ਜੁਗਾਦਿ ਸਚੁ (੨ ) ਅਭਿਆਸ-ਵਾਰ-ਵਾਰ ਅਦ੍ਵੈਤ ਦਾ ਚਿਤਨ ਕਕਨਾ (ਯਥਾ=ਹਰਿ ਏਖ ਸਿਮਰ ਏਕ ਸਿਮਰੇ ਪਿਆਰੇ॥(੩)ਅਪੂਰਵਤਾ=ਯਥਾ ਭਾਈ ਰੇ ਗੁਰ ਬਿ ਗਿਆਨ ਨਾ ਹੋਇ॥(੫) ਬਹਮ ਗਿਨ=ਯਥ ਮੁਕਤ ਨਹੀਂ ਬਿਦਿਅ ਵਿਗਿਆਨ॥ਅਰਵਾਦ-ਅਦ੍ਵੈਤ ਦੇ ਸ੍ਰਵਣ ਕਰਨ ਦੀ ਮਹਿਮਾ ਕਰਨ ਵਾਲਿਆਂ ਦਾ ਖੰਡਨ (੬=ਉਤਪਤੀ=ਜੁਗਤੀ=ਭੇਦ ਦੀ ਬਾਧਕ=ਯਥਾ ਜਾ ਕੇ ਭੀਤਰ ਹੈ ਅੰਤਰਾ ਜੈਸੇ ਪਸ ਤੈਸੇ ਉਇ ਨਰਾ=ਅਭੀਦ ਦੀ ਸਾਧਕ ਜੁਗਤੀ=ਯਥਾ=ਸਗਲ ਬਨਸਪਤ ਮਹਿ ਬੈਸੰਤ੍ਰ ਸਗਲ ਦੂਧ ਮਹਿ ਘੀਆ (ਸਮਾਪਤ)

(੬) ਨਾਮ ਦਾ ਕਰਨ ਤੇ ਸਰੂਪ, ਫਲ ਤੇ ਅਉਧੀ ੩ (੧੦ ਕਾਰਨ) ਪ੍ਰਮੇਸਵਰ ਨੂੰ ਹਾਜ਼ਰ ਨਾਜਰ ਸਮਝ ਕੇ ਉਸ ਦੇ ਭੈਅ ਵਿੱਚ ਰਹਿਣਾ। ੨ ਸਰੂਪ=ਅਖੰਡ ਅਰਥਾਤ ਬੋਧ॥੫ ਫਲ=ਜਿਨ ਹਰਿ ਜਪਿ ਆਸ ਕੇ ਹਰਿ ਹੋਇ॥(੪=ਅਉਧੀ=ਪਰਤ ਅਕਾਸ ਪਤਾਲ ਹੈ ਮੇਰੀ ਜਿੰਦੜੀਏ, ਸਭ ਹਰਿ ਹਰਿ ਨਾਮ ਧਿਆਵੈ ਰਾਮ॥

੬.ਚੌਦਾਂ ਰਤਨ ਅੰਤ੍ਰੀਵ ੩

੧. ਲਛਮੀ=ਭਗਤੀ, ੮ ਬਿਖ=ਨਿੰਦਿਆ ॥

੨.ਮਣੀ=ਸ਼ਰਧਾ, ੯ ਧੇਨ=ਸੰਗਤ॥

੩.ਰੰਭਾ=ਸ਼ਾਨਤੀ,੧੦ ਸਸਿ=ਵੈਰਾਗ॥

੪.ਸ਼ਰਾਬ=ਪ੍ਰੇਮ ੧੨ ਕਲਪਤਰ=ਅਭਿਆਸ॥

੫.ਧਨਖ=ਧਰਮ ੧੨ਸੰਖ=ਕੀਰਤਨ

੬.ਧਨੰਤ੍ਰ-ਉਦਮ ੧੩ ਅੰਮ੍ਰਿਤ=ਨਾਮ

੭.ਬਾਜ=ਸ੍ਰਵਣ ਵਾ ਮੁਕਤ॥ ੧੪ ਗਜ=ਨਾਮ ਦੀ ਮਸਤੀ॥

ਦੋਹਰਾ-੧੦ ਅਵਤਾਰ ਹਿੰਦੂ ਮਤ ਦੇ। ਦੋ ਜਲ ਚਰ, ਦੋ ਬਾਨਚਰ ਦੋ ਬਿਪਰ, ਦੋ ਭੂਪ॥ ਬਾਵਨ ਤੇ ਪੁਨ ਪਰਸਰਾਮ ਕਲਕੀ ਬੋਧ ਅਨੂਪ॥

੬-ਰੱਬ ਦੇ ਮਿਲਣ ਦੇ ੮ ਰਸਤੇ

੧. ਬ੍ਰਹਮ ਦਿਸਟੀ॥ ੨.ਮਿਥਿਅੰਤ ਦ੍ਰਿਸਟੀ॥ ੩.ਈਸਰ ਦੇ ਅਧੀਨ ਸਭ ਕਿਛ ਹੈ॥ (੪) ਤਿੰਨਾਂ ਗੁਣਾਂ ਦੇ ਅਧੀਨ ਹੈ ਸਭਿ ਕਿਛੁ (੫) ਪ੍ਰਕਿਰਤੀ ਦੇ ਅਧੀਨ (੬) ਕਰਮ ਦੇ ਅਧੀਨ ਹੈ ਸਭ ਨਾਲ ਅਧੀਨ ਹੈ।(੭) ਪ੍ਰਮੇਸਰ ਦੇ ਭੈ ਵਿੱਚ ਸਾਰੀ ਸ੍ਰਿਸਟੀ ਹੈ। ਅੰਮ੍ਰਿਤਸਰ ਦੇ (ਭਿੰਨ-ਭਿੰਨ ਨਾਮ ਚਾਰੇ ਜੁਗਾਂ ਵਿੱਚ=ਸਤਜੁਗ ਵਿੱਚ ਇਖਵਾਕ ਸਰ,ਤ੍ਰੇਤੇ ਵਿਚ ਸੁਧਾ ਸਰ ਨਾਮ ਸੀ, ਦੁਆਪਰ ਵਿਚ ਰਾਮਸਰ ਨਾਮ ਸੀ, ਕਲਯੁਗ ਵਿਚ ਸ੍ਰੀ ਅੰਮ੍ਰਿਤਸਰ ਪ੍ਰਗਟ ਹੈ॥

(ਜੀਵ ਦੇ ਤਿੰਨ ਮਿੱਤ੍ਰ ਹਨ=ਦੋਹਰਾ-ਧਨ ਕੁਟੰਬ ਅਰ ਕਰਮ ਜੇ ਤੀਨ ਨਰਨ ਕੇ ਮੀਤ ਜਬ ਲੌ ਘਟ ਮੈਂ ਪ੍ਰਾਣ ਹੈ ਤਬ ਲੌ ਧਨ ਕੀ ਪ੍ਰੀਤ॥ ਜਾਰਿਓ ਗਾਡਿਓ ਤਨ ਨਹੀ ਤਬੁ ਲੌ ਕੁਟੰਬ ਸਨੇਹ॥ ਬਹੁਰ ਕੋਈ ਸੰਗ ਸਮਝ ਉਰ-ਲੇਹ॥ ਤੀਜੋ ਮਿਤਰ ਕਰਮ ਕਰ, ਜੋ ਸੰਗੀ ਸਦ ਹੀ ਜਾਨ॥ ਜਹ ਜਇ ਫਲ ਦੇਤ ਤਹਿ ਯੋ ਨ ਹ੍ਵੈ ਕਬ ਹਾਨ॥ ਤਾਤੇ ਸੰਗ ਸਦੀਵ ਜੇ ਕਰਹ ਸੁਕਰਮ ਸਪ੍ਰੀਤ, ਬਾਦ ਪੱਖ ਤਜ ਸਰਬ ਲਖਹੁ ਏਕ ਹਰ ਮੀਤ॥

*ਦੋਹਰਾ-ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ॥ ਦਰਗਾਹ ਢੋਈ ਨ ਮਿਲੈ ਕਾਵਰ ਕੁੱਤਾ ਸ਼ੈਤਾਨ॥*

*ਦੋਹਰਾ-ਜਲਜ ਪ੍ਰੀਤ ਜਲ ਰਵ ਨਹੀਂ, ਖਿੜੈ ਨਿਵਾਰਨ ਘਾਮ॥ ਨਿਸ ਕੋ ਅੰਮ੍ਰਿਤ ਪੀਵਈ, ਇਉਂ ਜਾਣ ਮੁੰਦੇ ਅਭਿਰਾਮ॥*

( ਇਹ ਕੋਈ ਨਿਯਮ ਨਹੀਂ ਕਿ ਜੋ ਚੀਜ਼ ਦਿਸਦੀ ਨਹੀਂ ਉਹ ਹੈ ਹੀ ਨਹੀਂ

ਬ੍ਰਹਮ ਦੀ ਹੋਂਦ ਲਈ ੮. ਬਿਕਲਪ ਦੋਹਰਾ,-ਦੂਰ, ਸਮੀਪ, ਇੰਦ੍ਰੇ ਕੀ ਹਾਨ॥ ਮਨ ਚੰਚਲ, ਸਖਮ ਬਿਬਧਾਨ ਤ੍ਰਿਸਕਾਰ ਸਜਾਤੀ, ਸੰਗ (ਇਹ ਅਠ ) ਦੋਖ ਜਾਨ ਚਿਤ ਅੰਗ॥ ੧=ਦੂਰ ਚੀਜ਼ ਨਹੀਂ ਦਿਸਦੀ, ਜਿਸਤਾਂ ਕਲਕੱਤਾ ਹੈ॥ ੨= ਬਹੁਤ ਸਮੀਪ ਵੀ ਨਹੀਂ ਦਿਸਦੀ ਜੈਸੇ ਅੱਖਾਂ ਵਿੱਚ ਸੁਰਮਾ ਹੈ। ੩. ਇੰਦ੍ਰੇ ਹਾਨ ਸੇ ਨਹੀਂ ਦਿਸਦੀ ਜੈਸੇ ਨੇਤ੍ਰ ਅੰਧੇ ਵਾਲਾ ਰੂਪ ਨਹੀਂ ਦੇਖ ਸਕਦਾ॥ ੪ ਮਨ ਦ ਚੰਚਲਤਾ ਸੇ ਭੀ ਨਹੀਂ ਦਿੱਸਦੀ। ਵਾ ਅਭ੍ਰਿਆਨ।(੪= ਬਹੁਤ ਸੂਖਮ ਅਣੂ ਰੂਪ ਨਹੀਂ ਦਿਸਦੀ) ਵਾ ਪ੍ਰਮਾਣੂ॥ ਪੜਦੇ ਵਿੱਚ ਚੀਜ਼ ਨਹੀਂ ਦਿਸਦੀ ਜੈਸੇ ਰਾਜੇ ਦੀ ਰਾਣੀ ਨੂੰ ਕੋਈ ਨਹੀਂ ਦੇਖਦਾ। ੧= ਤ੍ਰਿਸਕਾਰ ਚੀਜ ਭੀ ਨਹੀਂ ਦਿਸਦੀ। ਜੈਸੇ ਸੂਰਜ ਦੇ ਪ੍ਰਕਾਸ਼

ਹੋਨ ਤੋਂ ਤਾਰੇ ਨਹੀਂ ਦਿੱਸਦੇ। ੮ ਸਜਾਤੀ ਸੰਗ ਜੈਸੇ ਬਦਲ ਸੇ ਵਰੀ ਹੋਈ ਬੂੰਦ ਸ੍ਵਰ ਮੇਂ ਮਿਲ ਜਾਂਦੀ ਹੈ, ਉਸ ਨੂੰ ਕੋਈ ਭਿੰਨ ਕਰਕੇ ਨਹੀਂ ਵੇਖ ਸਕਦਾ। ਇਸ ਤਰ੍ਹਾਂ ਬ੍ਰਹਮਾ ਸਭ ਥਾਂ ਹੈ, ਪਰ ਇਹ ਜੀਵ ਗੁਰਾਂ ਬਿਨਾਂ ਨਹੀਂ ਵੇਖ ਸਕਦੇ॥

**ਮੋਖਸ਼ ਪੰਥ**

**੮੯. ਅਲੰਕਾਰ ਸੰਤ ਭਿੰਡਰਾਂ ਵਾਲਿਆਂ ਦੇ ਉੱਤਰ ਪ੍ਰਸ਼ਨ-**

ਭਿੰਡਰਾਂ ਵਾਲੇ ਸੰਤਾਂ ਦੇ ਸ਼ੁਭ ਵਿਚਾਰ (ਪ੍ਰਸਨ ੧)- ਸਿੰਘ ਲਈ ਮਾਸ ਚਕਣਾ ਜੋਗ ਹੈ ਜਾਂ ਨਹੀਂ ਨਾ ਛਕਣ ਤੇ ਗੁਰਮਤ ਅਨੁਸਾਰ ਕੀ ਲਾਭ॥

(ਉੱਤਰ ੧) ਗੁਰਮਤਿ ਵਿੱਚ ਮਾਸ ਝਗੜਾ ਨਹੀਂ ਹੈ। ਪ੍ਰਮੇਸਰ ਜੇਹੜਾ ਦਾ ਭੈ ਧਾਰਨ ਕਰਨਾ ਹੈ ਇਹ ਪਹਿਲੇ ਪਾਤਸ਼ਾਹ ਜੀ ਨੇ ਬਿਹਾਗੜੇ ਦੀ ਵਾਰ ਵਿੱਚ। ਭਉ ਮਾਸ ਅਹਾਰ - ਦਸਿਆ ਭਾਵ ਭੈ ਧਾਰ ਕੇ॥ ਭੈ ਪਇਆ ਤਨ ਖੀਣ ਹੋਇ ਲੋਭ ਰਤ ਵਿਚਹੁ ਜਾਇ- ਪਹਿਲੇ ਪਾਤਸ਼ਾਹ ਜੀ ਨੇ ਰਾਮਕਲੀ ਦੀ ਵਾਰ ਪਹਿਲੀ ਵਿੱਚ ਲਿਖਿਆ ਹੈ-

**ਸਚ ਕੀ ਕਾਤੀ ਸਚ ਸਭ ਧਾਰ** - ਅਥਵਾ ਮਲਾਰ ਦੀ ਵਾਰ ਵਿੱਚ ਬਚਨ ਕੀਤੇ ਹਨ, ਪੌਂਢਿਆ ਵਾਦ ਦੁਆਰਾ ਕਥਨ ਕੀਤਾ ਹੈ, ਜਿਸ ਵਿੱਚ ਸਭ ਕੁੱਝ ਮਾਸ ਹੀ ਦਰਸਾਇਆ ਹੈ, ਮਾਸ ਦੀ ਪੈਦਾਇਸ਼ ਪਾਣੀ ਤੋਂ ਕਹੀ ਹੈ ਜੋ ਕਹਿੰਦੇ ਹਨ, ਅਸੀਂ ਮਾਸ ਤਿਆਗੀ ਹਾਂ, ਪਰ ਜਿਨ੍ਹਾਂ ਚਿਰ ਉਨ੍ਹਾਂ ਤੋਂ ਸਾਰੇ ਕੁਕਰਮ ਨਹੀਂ ਛੁੱਟੇ, ਉਹ ਤਿਆਗੀ ਕਿਸ ਤਰ੍ਹਾਂ ਹੋ ਸਕਦੇ ਹਨ। ਇਸ ਵਿਚਾਰ ਉੱਪਰ ਮਲਾਰ ਦੀ ਵਾਰ ਦਾ ਸਾਰਾ ਸ਼ਲੋਕ ਹੈ। ਆਪਣਾ ਹੱਕ ਮਾਸ ਹੈ, ਪਰਾਇਆ ਹੱਕ ਖਾਣਾ ਸੂਰ ਅਤੇ ਗਊ ਦੇ ਮਾਸ ਤੁਲ, ਕੂੜ ਬੋਲ ਕੇ ਖਾਣਾ ਮੁਰਦਾਰ ਹੈ। ਇਹ ਜੋ ਬਚਨ ਹਨ ਮਾਸ ਬਾਬਤ ਸਤਿਗੁਰੂ ਜੀ ਵੱਲੋਂ ਫੁਰਮਾਨ ਹਨ, ਆਪਣੇ ਵਿਚਾਰ ਦੁਆਰਾ ਹੁਣ ਸਮਝੋ ਕਿ ਕਿਹੜਾ ਮਾਸ ਜੋਗਾ ਹੈ ਜੇ ਕਹੋ ਇਸੇ ਬਾਬਤ ਕਿਹਾ ਹੈ, ਤਾਂ ਇਸਤ੍ਰੀ ਪੁਰਸ਼ ਸਾਰੇ ਮਾਸ ਤੋਂ ਬਣੇ ਹਨ, ਪਸ਼ੂ ਮਾਰ ਮਾਰ ਕੇ ਰਾਜੇ ਰਾਣੇ ਜੱਗ ਕਰਦੇ ਆਏ ਹਨ। ਬੇਦਾਂ ਕਤੇਬਾਂ ਵਿੱਚ ਮਾਸ ਦਾ ਜ਼ਿਕਰ ਹੈ। ਗੈਂਡਾ ਮਾਰ ਹੋਮ ਜੱਗ ਕੀਏ ਦੇਵਤਿਆਂ ਕੀ ਬਾਣੇ, ਆਪਾਂ ਆਪਣੀ ਜ਼ੁਬਾਨ ਦੇ ਸੁਾਦ ਵਾਸਤੇ ਜੇ ਮਾਸ ਚਕਣਾ ਹੈ, ਤਾਂ ਸਾਰਾ ਸੰਸਾਰ ਮਾਸ ਦਾ ਹੀ ਹੈ। ਕੇਵਲ ਬੱਕਰੇ, ਕੁੱਕੜੀਆਂ, ਆਂਡੇ ਭੀ ਨਹੀਂ, ਸੱਪ ਕਾਂ ਬਿੱਲਾ, ਇੱਲਾਂ ਘੋਘੜ ਉੱਲੂ ਕੁੱਤੇ ਬਿੱਲੀਆਂ ਸਭ ਮਾਸ ਦੇ ਹੀ ਹਨ। ਸੋ ਤੁਸੀਂ ਕਿਹੜੀ ਚੀਜ਼ ਮਾਸ ਖਾਣ ਜੋਗ ਸਮਝਿਆ ਹੈ, ਕਿਹੜੀ ਚੀਜ਼ ਤਿਆਗ ਕਰਨ

ਸਮਝਿਆ ਹੈ। ਸਭ ਮਾਸ ਹੀ ਮਾਸ ਹੈ, ਭਈ ਝਗੜਾ ਕਰਨਾ ਨਹੀਂ ਬਣਦਾ ਐਸਾ ਸਮਝ ਸੋਚ ਕੇ ਖਾਓ ਅਤੇ ਵਰਤੋਂ। ਦੂਜਾ ਤਿਆਗ ਦੀ ਬਾਬਤ – ਉੱਤਰ, ਜੇ ਰਤ ਲਗੈ ਕਪੜੈ ਜਾਮਾ ਹੋਇ ਪਲੀਤ– ਹੋਰ ਅਨੇਕ ਪ੍ਰਕਾਰ ਦੀਆਂ ਗੁਰਬਾਣੀ ਵਿੱਚ ਇਸਤ੍ਰਾਂ ਮਾਸ ਦੇ ਖੰਡਨ ਦੀਆਂ ਤੁੱਕਾਂ ਬੇਅੰਤ ਆਉਂਦੀਆਂ ਹਨ।

**ਯਥਾ** - ਅਸੰਖ ਗਲ ਵਡ ਹਤਿਆ ਕਮਾਹਿ॥ ਅਭਾਖਿਆ ਕਾ ਕੁਠਾ ਬਕਰਾ ਖਾਣਾ ਚਉਕੇ ਉਪਰ ਕਿਸੇ ਨਾ ਜਾਣਾ। ਕੋਹਿ ਬਕਰਾ ਰਿੰਨ ਖਾਇਆ। ਜਉ ਸਭਿ ਮਹਿ ਏਕੁ ਖੁਦਾਇ ਕਹਿਤ ਹੋ ਤਉ ਕਿਉ ਮੁਰਗੀ ਮਾਰ॥ ਕਾਹੇ ਕਉ ਝਖ ਮਾਰੈ॥ ਜੀਅ ਬਧਹੁ ਸ ਧਰੁ ਕਰ ਥਾਪਹੁ ਅਧਰਮ ਕਹੁਹੁ ਕਤ ਭਾਈ॥ ਏਕ ਜੀਅ ਕੈ ਜੀਆ ਖਾਹੀ॥ ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਊਣ॥ ਇਸ ਤੋਂ ਬੇਅੰਤ ਪ੍ਰਮਾਣ ਹਨ। ਜੋਰ ਕੀਆ ਸੋ ਜੁਲਮ ਹੈ ਲੇ ਜਵਾਬ ਖੁਦਾਇ॥ ਕਬੀਰ ਭਾਗ ਮਾਂਛਲੀ ਸੁਰਾ ਪਾਨ ਜੋ ਜੋ ਪ੍ਰਾਣੀ ਖਾਹਿ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਹਿ॥ ਮਹਾਂ ਕਸਾਬ ਛੁਰੀ ਜਟ ਪਾਈ॥ ਵੇਦ ਪੜੇ ਮੁਖ ਮੀਠੀ ਬਾਣੀ ਅਹਾਰ ਖਾਣਾ ਜੋਗ ਹੈ। ਇਸ ਤੋਂ ਉਲਟ ਜੋ ਖਾਣਾ ਹੈ, ਇਨ੍ਹਾਂ ਤੁੱਕਾਂ ਵਿੱਚ ਇਉਂ ਦੱਸਿਆ ਹੈ ਹਾਨ ਲਾਭ ਚੰਗੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਹੈ। ਜੋ ਉੱਪਰ ਤੁਕਾਂ ਲਿੱਖੀਆਂ ਹਨ।

ਨੋਟ – ਰਹਿਤਨਾਮਿਆਂ ਰੀਤੀ ਅਨੁਸਾਰ ਕੁੱਠ ਮੁਸਲਮਾਨ ਦੇ ਕਲਮੇ ਵਾਲਾ ਜਾਂ ਕਿਸੇ ਹਿੰਦੂ ਦਾ ਮਾਰਿਆ ਹੋਇਆ ਜੋ ਸਿੱਖ ਝਟਕਾ ਨਹੀਂ ਕੀਤਾ ਭਾਵ ਆਪ ਦੇ ਹੱਥ ਨਹੀਂ ਮਾਰਿਆ। ਉਸ ਮਾਸ ਕੁੱਠੇ ਨੂੰ ਖਾਣ ਵਾਲਾ ਚੌਥੀ ਬੱਜਰ ਕੁਰਹਿਤ ਵਾਲਾ ਤਨਖਾਹੀਆ ਹੈ ਜੋ ਅੰਮ੍ਰਿਤ ਛੱਕੇ ਬਿਨਾਂ ਪਾਪ ਨਹੀਂ ਉਤਰ ਸਕਦਾ। ਅਤੇ ਖਾਲਸਾ ਬੀਰਰਸ ਰੂਪ ਹੈ, ਜਿਸ ਨੇ ਛਕਣਾ ਹੋਵੇ ਉਹ ਆਪ ਝਟਕਾ ਕਰਕੇ ਛਕੇ ਜੋ ਗੁਰੂ ਕੇ ਸਿੰਘ ਭਜਨ ਸਿਮਰਨ ਵਿੱਚ ਰਹਿਣ ਵਾਲੇ ਹਨ ਉਹ ਸੱਚੇ ਪਾਤਸ਼ਾਹ ਜੀ ਦੇ ਕੜਾਹ ਪ੍ਰਸ਼ਾਦਿ ਵਾਂਗ ਜਰੂਰੀ ਨਹੀਂ ਕਿ ਮਾਸ ਜਰੂਰ ਖਾਣਾ ਹੈ ਅਤੇ ਖਾਲਸਾ ਵੈਸ਼ਨੋ ਵੀ ਨਹੀਂ ਨਾ ਕਸਾਈਪੁਨਾ ਹੀ ਕਰਦਾ ਹੈ, ਭਾਵ ਦੋਨਾਂ ਤੋਂ ਰਹਿਤ ਹੈ ਕਿ ਮਾਸ ਨੂੰ ਵੇਖ ਕੇ ਨਫਰਤ ਕਰੇ ਸਤਿਗੁਰੂ ਜੀ ਆਪ ਛਿਕਾਰ ਖੇਡਦੇ ਰਹੇ ਤੇ ਜੀਆਂ ਦਾ ਉਧਾਰ ਕਰਦੇ ਰਹੇ ਹਨ, ਖਾਲਸਾ ਅਕਾਲ ਪੁਰਖ ਕੀ ਫੌਜ ਹੈ, ਪਾਪ ਪੁੰਨ ਭੋਗੀ ਜੋ ਕਰੇਗਾ ਸੋ ਭਰੇਗਾ ਜੋ ਕਤਲ ਕਰੇਗਾ ਸੋ ਕਤਲ ਹੋਵੇਗਾ, ਜੋ ਰੱਖਿਆ ਕਰੇਗਾ ਸੋ ਉਸ ਦੀ ਰੱਖਿਆ ਹੋਵੇਗੀ।

ਪ੍ਰਸ਼ਨ ਨੰ – ੨ ਸਤਿਨਾਮ ਵਾਹਿਗੁਰੂ ਗੁਰੂ ਸਾਹਿਬ ਜੀ ਨੇ ਅਕਾਲ ਪੁਰਖ ਦੇ

ਬਾਕੀ ਨਾਮਾਂ ਨਾਲੋਂ ਜੋ ਕਿਰਤ ਨਾਮ ਓਨਾਂ ਨਾਲੋਂ ਕਿਉਂ ਨਿਆਰਾ ਅਤੇ ਸ੍ਰੇਸ਼ਟ ਦੱਸਿਆ ਹੈ ਅਤੇ ਵਰਤਮਾਨ ਸਮੇਂ ਵਿੱਚ ਜਪਣ ਲਈ ਕੇਵਲ ਮਹਾਂਵਾਕ ਅਤੇ ਮੂਲ ਮੰਤ੍ਰ ਦੀ ਕਿਉਂ ਆਗਿਆ ਕੀਤੀ, ਇਸ ਦਾ ਸਮੇਂ ਨਾਲ ਕੀ ਪ੍ਰਯੋਜਨ ਹੈ, ਇਸ ਦੇ ਸੰਖੇਪ ਆਖਰੀ ਅਰਥ- ਉਤ੍ਰ ਸਤਿਗੁਰੂ ਨਾਨਕ ਦੇਵ ਜੀ ਦਾ ਆਗਮਨ ਦਸ ਸਰੂਪ ਧਾਰ ਕੇ ਧੁਰ ਕੀ ਬਾਣੀ ਦਾ ਉਪਦੇਸ਼ ਦੇਣਾ ਹੀ ਕਲਯੁਗ ਸਮੇਂ ਦਾ ਮੁੱਖ ਪ੍ਰਯੋਜਨ ਹੈ, ਸੰਸਾਰ ਦਾ ਉਧਾਰ ਕਰਨਾ ਅੰਮ੍ਰਿਤ ਨਾਮ ਪਿਆ ਕੇ ਕ੍ਰਿਤਮ ਨਾਮਾਂ ਵਿੱਚ ਪੰਜ ਚੀਜ਼ਾਂ ਆਉਂਦੀਆਂ ਹਨ। ੧. ਜਾਤੀ, ੨. ਗੁਣ, ੩. ਕ੍ਰਿਆ, ੪, ਸਬੰਧ, ੫. ਵਿਅਕਤੀ॥ ੧ ਜਾਤੀ ਕਰਕੇ ਜਾਦਵ ਰਾਇਆ ਰਘਵੀਰ ਰਾਮ ਕ੍ਰਿਸ਼ਨ ਦਾ ਉਪਾਸ਼ਕ ਰਹੇਗਾ। ੨ ਗੁਣ ਕਰੇਕ ਸ਼ਆਮ ਆਦਿਕ ਵਿੱਚ ਪਰਚਿਆ ਰਹੇਗਾ। ੩॥ ਕਿਰਿਆ-ਰਾਧਾ ਰਮਣ ਆਦਿਕ ਵਿੱਚ ਪ੍ਰਚਿਆ ਰਹੇਗਾ॥ ੪ ਸਬੰਧ- ਨੰਦ ਕੋ ਨੰਦ ਹੀ ਲੋਕ ਸਮਝਦੇ ਰਹਿਣਗੇ। ੫. ਵਿਅਕਤੀ ਦੇਹਧਾਰੀ ਦੇ ਉਪਾਸਕ ਕਹਿ ਕੇ ਲੋਕ ਏਕੰਕਾਰ ਦੀ ਸੂਝ ਤੋਂ ਖਾਲੀ ਰਹਿਣਗੇ। ਇਸ ਕਰਕੇ ਕਿਰਤਮ ਨਾਮਾਂ ਤੋਂ ਉੱਚਾ ਸੁੱਚਾ ਨਾਮ ਦਰਸਾਇਆ ਹੈ, ਇਉਂ ਵਾਹਿਗੁਰੂ ਨਾਮ ਨਿਆਰਾ ਤੇ ਸ੍ਰੇਸ਼ਠ ਹੈ, ਅਤੇ ਮੂਲ ਮੰਤ੍ਰ ਭੀ ਇਸੇ ਤਰ੍ਹਾਂ ਸ੍ਰੇਸ਼ਠ ਹੈ। ਇਸ ਜਨਮ ਵਿੱਚ ਕਲਿਆਨ ਹੋ ਜਾਵੇ ਤਾਂ ਜਪਣ ਦੀ ਆਗਿਆ ਕੀਤੀ ਹੈ। ਚੌਹਾਂ ਜੁਗਾਂ ਦੇ ਵਿਛੜਿਆਂ ਨੂੰ ਇਸ ਜਨਮ ਵਿੱਚ ਮੇਲਣ ਦਾ ਪ੍ਰਯੋਜਨ ਹੈ, ਅਤੇ ਮਹਾਂਵਾਕ ਜੀਵ ਤੇ ਈਸ਼ਵਰ ਦੀ ਏਕਤਾ ਕਰਨ ਦਾ ਕਾਰਨ ਹੈ। ਇਸ ਕਰਕੇ ਸ ਵਾਹਿਗੁਰੂ ਨਾਮ ਦੀ ਆਗਿਆ ਕੀਤੀ ਹੈ ਤਾਂ ਕਿ ਥੋੜ੍ਹੀ ਉਮਰ ਵਾਲਾ ਭੀ ਜਪ ਕੇ ਮੁਕਤ ਹੋ ਜਾਵੇ। ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛੱਕ ਕਰਕੇ ਰਹਿਤ ਰੱਖੇ। ਸ੍ਰੀ ਗੁਰੂ ਸਾਹਿਬ ਜੀ ਤੇ ਭਰੋਸਾ ਰੱਖੇ। ਇਸ ਜਨਮ ਵਿੱਚ ਹੀ ਕੇਵਲ ਮੁਕਤੀ ਨੂੰ ਪ੍ਰਾਪਤ ਹੋਵੇ, ਮੁੜ ਕੇ ਸੰਸਾਰ ਵਿੱਚ ਨਾ ਆਵੇ। ਵਾਹਿਗੁਰੂ ਦੇ ਦਰਸ਼ਨ ਵਿੱਚ ਸਮਾਵੇ। ਇਸ ਦੇ ਸੰਖੇਪ ਅਰਥ ਏਹ ਹਨ। ੧. ਅਦ੍ਵੈਤ ਰੂਪ॥ ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ॥ ਸਤਿਨਾਮ ਤਿੰਨਾਂ ਕਾਲਾਂ ਵਿੱਚ ਨਾਮ ਤੋਂ ਰਹਿਤ ਪ੍ਰਸਿੱਧ ਨਾਮ ਵਾਲਾ। ਕਰਤਾ ਜਗਤ ਨੂੰ ਰਚਣ ਵਾਲਾ ਪੁਰਖ-ਪੂਰਨ ਬਿਆਪਕ ਹਸਤੀ ਹੈ। ਨਿਰਭਉ-ਡਰ ਤੋਂ ਰਹਿਤ ਹੈ, ਨਿਰਵੈਰ ਵੈਰ ਤੋਂ ਰਹਿਤ ਹੈ। ਅਕਾਲ ਮੂਰਤਿ-ਕਾਲ ਤੋਂ ਰਹਿਤ ਸਰੂਪ ਹਸਤੀ ਹੈ। ਅਜੂਨੀ- ਜਨਮ ਤੋਂ ਰਹਿਤ ਹੈ। ਸੈਭੰ-ਸੁਤੇ ਪ੍ਰਕਾਸ਼ ਸਰੂਪ ਹੈ। ਗੁਰ ਪ੍ਰਸਾਦਿ- ਗਿਆਨ ਦਾ ਅੰਧੇਰਾ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਅਤੇ ਕ੍ਰਿਪਾ ਕਰਨ ਵਾਲਾ ਵਾਹਿਗੁਰੂ ਅਸਚਰਜ ਜੁਗਾਦਿ ਸਚੁ-ਜੁਗਾਂ ਰਚਨ ਵਿੱਚ ਭੀ ਸਚ

ਸਰੂਪ ਹੈ। ਹੈ ਭੀ ਸਚੁ-ਵਰਤਮਾਨ ਸਮੇਂ ਭੀ ਸਚ ਸਰੂਪ ਹੈ। ਨਾਨਕ ਹੋਸੀ ਭੀ ਸਚੁ ਅੱਗੇ ਨੂੰ ਭਵਿੱਖਤ ਸਮੇਂ ਨੂੰ ਭੀ ਸੱਚ ਸਰੂਪ ਹੋਵੇਗਾ।

ਪ੍ਰਸ਼ਨ- ਮੂਲ ਮੰਤ੍ਰ ਗੁਰਮੰਤ੍ਰ ਦੇ ਜਾਪ ਦੇ ਕਿਹੜੇ ਸਮੇਂ ਹਨ, ਨਿਤਾ ਪ੍ਰਤ ਇਨ੍ਹਾਂ ਦਾ ਕਿਸਤ੍ਰਾਂ ਅਭਿਆਸ ਕਰਨਾ ਚਾਹੀਏ, ਅਤੇ ਇਨ੍ਹਾਂ ਦੇ ਫਲ ਮਹਾਤਮ ਕੀ ਹਨ।

ਉੱਤਰ - ਸਵਾ ਪਹਿਰ ਦੇ ਤੜਕੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਅੰਮ੍ਰਿਤਧਾਰੀ ਸਿੰਘ ਲਈ ਬ੍ਰਿਤੀ ਅਰਥ ਵਿੱਚ ਟਿਕਾ ਕੇ ਮੂਲ ਮੰਤ੍ਰ ਦਾ ਜਾਪ ਕਰਨਾ ਚਾਹੀਦਾ ਹੈ। ਘੱਟੋ ਘੱਟ ਢਾਈ ਘੰਟੇ ਹਰ ਰੋਜ਼ ਜਾਪ ਕਰੇ ਨਿਰਆਲਸ ਹੋ ਕੇ ਵਾਹਿਗੁਰੂ ਮੰਤ੍ਰ ਜਾਪ ਕਰਕੇ ਮਨ ਦੀ ਚੰਚਲ ਤਾਈ ਮੇਟ ਕੇ ਪ੍ਰਮੇਸਰ ਦਾ ਪ੍ਰੇਮ ਪੈਦਾ ਹੁੰਦਾ ਹੈ, ਮਨ ਦੇ ਅੰਦਰੋ-ਅੰਦਰ ਹੀ ਗਿਆਨ ਦਾ ਪ੍ਰਕਾਸ਼ ਹੋ ਕੇ ਸਿਰਜਨ ਹਾਰ ਰੋਮ ੨ ਵਿੱਚ ਆਪਣਾ ਪ੍ਰਕਾਸ਼ ਪ੍ਰਗਟ ਕਰ ਦਿੰਦਾ ਹੈ। ਗੁਰਮੰਤ੍ਰ ਦੇ ਜਪਣੇ ਕਰਕੇ ਸੱਚੀ ਲਿਵ ਦੇ ਆਸਰੇ ਵਾਹਿਗੁਰੂ ਵਿੱਚ ਬ੍ਰਿਤੀ ਲਿਵ ਲੀਨ ਹੁੰਦੀ ਹੈ, ਵਾਹਿਗੁਰੂ ਦਾ ਸਰੂਪ ਹੋ ਜਾਂਦੀ ਹੈ। ਸਿਮਰਨ ਕਰਨ ਦੇ ਅੰਗ ੧ ਚਿਰਕਾਲ ਤੱਕ ਜਾਪ ਕਰਨਾ॥ ੨॥ ਦੱਸਾਂ ਸਤਿਗਰਾਂ ਨੂੰ ਸਦਾ ਅੰਗ ਸੰਗ ਸਮਝਣਾ। ੩ ਅਰਥ ਵਿੱਚ ਬ੍ਰਿਤੀ ਟਿਕੌਣੀ ੪. ਚਿੱਤ ਦੀ ਇਕਾਗਰਤਾ ਕਰਨੀ॥ ੫ ਮਨ ਦਾ ਸੰਤੋਖ ॥੬. ਬਾਣੀ ਦੀ ਮੋਨਤਾ ਭਾਵ ਬਹੁਤਾ ਨਹੀਂ ਬੋਲਣਾ। ੭. ਪਿਛਲ ਰਾਤ ਇਕਾਂਤ ਦੇਸ ਹੋਵੇ॥ ੮. ਨਿਰ ਵਿਕਾਰ ਹੋਵੇ॥ ੯ - ਪੂਰਨ ਸ਼ਰਧਾ ਰੱਖਣੀ ਗੁਰੂ ਜੀ ਉੱਪਰ ਅਤੇ ਵਾਹਿਗੁਰੂ ਨੂੰ ਵਿਆਪਕ ਸਮਝਣਾ॥ ੧੦. ਪ੍ਰੇਮ ਵਿੱਚ ਲੀਨ ਹੋ ਕੇ ਸਿਮਰਨ ਮਨ ਨਾਲ ਕਰਨਾ ਕਿਸੇ ਛਕਤੀ ਅਤੇ ਪ੍ਰਤਿਭਾ ਦੀ ਇਛਾ ਨਾ ਰੱਖਣੀ, ਕੇਵਲ ਵਾਹਿਗੁਰੂ ਦੇ ਦਰਸ਼ਨਾਂ ਦੇ ਪਿਆਰੇ ਹੋਣਾ। ਇਹ ਚੀਜ਼ਾਂ ਸਿਮਰਨ ਨੂੰ ਛੇਤੀ ਫਲ ਲਾਉਣ ਵਾਲੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਅਖੰਡ ਸ਼ਰਧਾ ਰਖਣੀ॥

ਪ੍ਰਸ਼ਨ - ਕ੍ਰਿਪਾਨ ਕਿਤਨੇ ਅਕਾਰ ਦੀ ਰਹਿਤ ਵਾਸਤੇ ਹੋਣੀ ਚਾਹੀਏ। ਕੰਘੇ ਵਿੱਚ ਜਾਂ ਧਾਗੇ ਵਿੱਚ ਪਰੋ ਕੇ ਗੁਰਮਤਿ ਅਨੁਸਾਰ ਪ੍ਰਵਾਨ ਹੈ, ਜਾਂ ਨਹੀਂ। ਸਰੀਰ ਇਸ਼ਨਾਨ ਵੇਲੇ ਕੇਸ਼ੀ ਇਸਨਾਨ ਵੇਲੇ ਕਿਸ ਤਰ੍ਹਾਂ ਧਾਰਨ ਕਰਨੀ ਚਾਹੀਦੀ ਹੈ।

ਉੱਤਰ - ਕ੍ਰਿਪਾਨ ਰਹਿਤ ਵਾਸਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਤਾਂ ਮੀਰੀ ਪੀਰੀ ਦੀਆਂ ਦੋ ਕ੍ਰਿਪਾਨਾਂ ਤੋਂ ਵੱਖਰੀ ਤਕਰੀਬਨ ਡੇਢ ਫੁੱਟ ਦੀ ਹਰ ਵੇਲੇ ਗਾਤਰੇ ਧਾਰਨ ਕਰਦੇ ਸਨ। ਜੋ ਸ੍ਰੀ ਅਕਾਲ ਤਖਤ ਸਾਹਿਬ ਬਿਰਾਜਮਾਨ ਹੈ। ਘੱਟ ਤੋਂ ਘੱਟ ਜਿਸ ਕ੍ਰਿਪਾਨ ਕਰਕੇ ਆਪਣੇ ਸ੍ਰੀਰ ਬੁਕਲ ਦਾ ਸਸਤ੍ਰ ਬਣਾ ਕੇ

ਰੱਖਿਆ ਕਰ ਸਕੀਏ, ਕੜਾ ਪ੍ਰਸਾਦਿ ਭੇਟ ਕਰਦਿਆਂ ਵਿੱਚ ਹੀ ਨਾ ਗੁੰਮ ਹੋ ਜਾਵੇ। ਅੰਗਰੇਜ਼ੀ ਰਾਜ ਵੇਲੇ ਨੌਂ ਇੰਚ ਦੀ ਕ੍ਰਿਪਾਨ ਦੀ ਖੁੱਲ੍ਹ ਕਰ ਦਿੱਤੀ ਸੀ। ਸਭਨਾਂ ਵਾਸਤੇ ਜੋ ਕੰਘੇ ਨਾਲ ਕ੍ਰਿਪਾਨ ਸਜੌਣੀ ਹੈ, ਇਹ ਕੋਈ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕੌਣ ਵੇਲੇ ਕੰਘਿਆਂ ਨਾਲ ਨਹੀਂ ਬੰਧਾਈਆਂ। ਗਾਤਰੇ ਪੁਆਈਆਂ ਸੀ। ਅੰਗ੍ਰੇਜ਼ਾਂ ਨੇ ਜਦੋਂ ਖਾਲਸੇ ਪਾਸੋਂ ਹੱਥਿਆਰ ਖੋਹੇ ਸਨ, ਉਦੋਂ ਕ੍ਰਿਪਾਨਾਂ ਕੰਘਿਆਂ ਨਾਲ ਨਿਸ਼ਾਨੀ ਵੱਜੋਂ ਰਖਨ ਲਗ ਪਏ ਸਨ, ਕੋਈ ਚਾਕੂ ਭੀ ਨਹੀਂ ਰੱਖ ਸਕਦਾ ਸੀ, ਜਿਵੇਂ ਤੇੜ ਲੱਕ ਪਰ ਕਛੈਹਰਾ ਦਾ ਚਿੰਨ੍ਹ ਹੈ। ਇਸੇ ਤਰ੍ਹਾਂ ਗਾਤਰੇ ਦਾ ਚਿੰਨ੍ਹ ਕ੍ਰਿਪਾਨ ਹੈ। ਸਤਿਗੁਰੂ ਜੀ ਛੇਵੇਂ ਸਤਿਗੁਰਾਂ ਤੋਂ ਲੈ ਕੇ ਸਭ ਪਾਤਸ਼ਾਹੀਆਂ ਆਪ ਗਾਤਰੇ ਕ੍ਰਿਪਾਨ ਸਜੌਂਦੇ ਰਹੇ ਹਨ ਖਾਲਸੇ ਦੇ ਗਾਤਰੇ ਪਹਿਨਾਉਂਦੇ ਰਹੇ, ਕਮਰਕੱਸਾ ਕਰਨ ਵਾਲੇ ਸਿੰਘ ਉੱਪਰ ਅਤਿਅੰਤ ਕ੍ਰਿਪਾਲਤਾ ਸੀ। ਧਾਗੇ ਵਿੱਚ ਕ੍ਰਿਪਾਨ ਰੱਖਣੀ ਜਨੇਊ ਵਿੱਚ ਕੁੰਜੀ ਪਰੋਣ ਜਿੰਨਾ ਪ੍ਰਯੋਜਨ ਹੈ। ਧਾਗੇ ਨਾਲ ਕੇਸ ਸਜੌਣ ਦੀ, ਗੱਲ ਵਿੱਚ ਧਾਗਾ ਪਾਉਣ ਦੀ ਸਤਿਗੁਰਾਂ ਦੀ ਆਗਿਆ ਨਹੀਂ, ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਪੰਜਵੀਂ ਰੁਤ ਵਿੱਚ ਭੀ ਧਾਗਾ ਪਾਉਣ ਦੀ ਮਨਾਹੀ ਹੈ। ਕੇਸੀਂ ਇਸ਼ਨਾਨ ਕਰਨ ਸਮੇਂ ਕੰਘਾ ਕ੍ਰਿਪਾਨ ਕਮਰਕੱਸੇ ਸਜਾ ਲਵੋ, ਪਿੰਡੇ ਇਸਨਾਨ ਸਮੇਂ ਕ੍ਰਿਪਾਨ ਸੀਸ ਪਰ ਸਜਾ ਲਵੋ। ਕਈ ਸਿੰਘ ਕ੍ਰਿਪਾਨ ਕਛਹਿਰੇ ਵਿੱਚ ਤੇੜ ਲੱਕ ਨਾਲ ਟੰਗ ਲੈਂਦੇ ਹਨ। ਇਹ ਭੀ ਠੀਕ ਗੱਲ ਨਹੀਂ ਹੈ। ਇਉਂ ਕਰਨਾ ਕ੍ਰਿਪਾਨ ਦਾ ਅਦਬ ਨਹੀਂ ਸਿੰਘ ਕਦੇ ਭੀ ਕ੍ਰਿਪਾਨ ਨੂੰ ਸਰੀਰ ਤੋਂ ਅਲੈਹਦਾ ਨਾ ਹੋਣ ਦੇਵੇ॥

ਪ੍ਰਸ਼ਨ- ਰਾਤ ਸਮੇਂ ਦਸਤਾਰਾ ਅਤੇ ਕੰਘਾ ਭੀ ਉਤਰ ਜਾਂਦਾ ਹੈ। ਕੀ ਵੀਚਾਰ ਹੈ ਕੜਾ ਬਾਂਹ ਨਾਲੋਂ ਵੱਖਰਾ ਕੀਤਾ ਜਾ ਸਕਦਾ ਹੈ ਕਿ ਜਾਂ ਨਹੀਂ। ਕੇਸਾਂ ਨੂੰ ਦਸਤਾਰੇ ਨਾਲ ਜੂੜੇ ਦੇ ਪੇਚਾਂ ਨਾਲ ਲਪੇਟ ਕੇ ਸਜਾਇਆ ਜਾਵੇ ਤਾਂ ਕੰਘਾ ਤੇ ਦਸਤਾਰਾ ਸੀਸ ਪਰ ਰਹਿ ਸਕਦੇ ਹਨ, ਜੇ ਕੇਸ ਥੋੜ੍ਹੇ ਹੋਣ ਬਿਲਕੁਲ, ਜਾਂ ਉਂਝ ਹੀ ਨਾ ਹੋਣ (ਕਲਗਾ) ਸਿੰਘ ਹੋਵੇ ਤਾਂ ਦਸਤਾਰੇ ਦੇ ਇੱਕ ਲੜ ਨਾਲ ਕੰਘਾ ਸਜਾ ਕੇ ਸੀਸ ਪਰ ਸਜਾਇਆ ਜਾਵੇ। ਉੱਤਰ-ਬਹੁਤੀ ਬੇਬਸ ਹੋਵੇ ਦਸਤਾਰ ਨਾ ਰਹਿੰਦੀ ਹੋਵੇ ਤਾਂ ਸੌਣ ਲੱਗੇ ਠਾਠਾ ਮਾਰ ਕੇ ਦਸਤਾਰ ਨੂੰ ਕਾਬੂ ਰੱਖੋ ਅਤੇ ਕੜਾ ਕਕਿਆਂ ਦੀ ਰਹਿਤ ਵਿੱਚ ਹੈ, ਇਹ ਬਾਂਹ ਤੋਂ ਕਦੇ ਭੀ ਵੱਖਰਾ ਨਾ ਕਰੋ। ਪ੍ਰਸ਼ਨ - ਕੰਘਾ ਕਰਨ ਸਮੇਂ ਜੂੜਾ ਕਰਨ ਸਮੇਂ ਕੰਘਾ ਸੀਸ ਤੋਂ ਅਲੈਹਦਾ ਕੀਤਾ ਜਾ ਸਕਦਾ ਹੈ ਜਾਂ ਨਹੀਂ। ਉੱਤਰ- ਸਤਿਗੁਰੂ ਜੀ ਦਾ ਹੁਕਮ ਹੈ ਕਿ ਕੰਘਾ ਸਰੀਰ ਨਾਲ ਛੋਹਿਆ

ਰਹੇ, ਭਾਵ ਕੰਘਾ ਕਰਕੇ ਕੇਸ ਸਰੀਰ ਦੇ ਨਾਲ ਰੱਖੇ। ਏਹ ਆਪ ਕੇ ਪ੍ਰਸ਼ਨ ਦਾ ਸੰਕੋਚ ਕੇ ਉੱਤਰ ਦਿੱਤਾ ਹੈ। ਅਸੀਂ ਜਿਉਂ ਜਨਮ ਧਾਰਿਆ ਹੈ। ਮਾਸ ਸ਼ਰਾਬ ਤੋਂ ਸਦਾ ਸੰਕੋਚਵੀਂ ਜ਼ਿੰਦਗੀ ਰੱਖਦੇ ਹਾਂ, ਸਾਰੇ ਜਥੇ ਵਿੱਚ ਕੋਈ ਮਾਸ ਸ਼ਰਾਬ ਨਹੀਂ ਵਰਤਦਾ ਅਤੇ ਸੁੱਖਾ, ਅਫੀਮ, ਪੋਸਤ ਆਦਿ ਇਨ੍ਹਾਂ ਅਮਲਾਂ ਨੂੰ ਵਰਤਣ ਵਾਲਾ ਸਾਡੇ ਨਾਲ ਕੋਈ ਸਿੰਘ ਨਹੀਂ ਹੈ। ਮੈ ਚਾਹ ਤੋਂ ਲੈ ਕੇ ਕੋਈ ਅਮਲ ਨਹੀਂ ਖਾਂਦਾ, ਹਮੇਸ਼ਾਂ ਸਰੀਰ ਕਰਕੇ ਸੰਕੋਚਵੇਂ ਸੁਭਾਅ ਵਿੱਚ ਰਹਿੰਦਾ ਹਾਂ। ਸਾਰੇ ਸਿੰਘ ਰਹਿਤ ਅਤੇ ਬਾਣੀ ਦੇ ਨਿਜਮੀ ਹਨ, ਐਸੀ ਸੰਗਤ ਦੇ ਦਾਸਾਂ ਦੀ ਚਰਨ ਧੂੜ ਦਾ ਚਾਹਵਾਨ ਹਾਂ। ਦਾਸਨਿ ਦਾਸ ਗੁਰਬਚਨ ਸਿੰਘ (ਖਾਲਸਾ) ਗੁ. ਅਖੰਡ ਪ੍ਰਕਾਸ਼ ਭਿੰਡਰ ਕਲਾਂ॥

**੯੦. ਗਿਆਨ ਸਮਗਰੀ ਅਲੰਕਾਰ-**

੧. ਭਵਿੱਖਤ ਬਚਨ

ਪੰਜ ਸੌ ਸਾਖੀ ਰਤਨ ਮਾਲਾ ਪੋਥੀ ਇੱਕ ਸੌ ਸਤਵੰਜਵੀਂ ਸਾਖੀ ਸਿਖਿਆ।

ਸ੍ਰੀ ਮੁਖਵਾਰਕ ਪਾ. ੧੦ (ਸ੍ਵੈਯੇ) (੧) ਐਸਾ ਪੰਥ ਰਚਿਆ ਜਗ ਖਾਲਸਾ ਜੀ ਬਲੀ ਜੋਧੇ ਬੀਰ ਸਦਾ ਵਹਿਗੇ। ਪੰਜ ਬਾਣੀ ਦਾ ਨਿੱਤ ਹੀ ਨੇਮ ਕਰੇ। ਪੰਜੇ ਮੇਰਾ ਹੀ ਰੂਪ ਦਿਸਾਵਹਿਗੇ॥ ਕਿਛ ਦਿਨ ਤਾਂ ਪੰਥ ਇਕਤ੍ਰ ਰਹੈ, ਫਿਰ ਆਪਸ ਮੈਂ ਫਟ ਜਾਵਹਿਗੇ। ਮਾਯਾ ਨਾਗਨੀ ਡੰਗ ਚਲਾਊ ਜਦੋ, ਦੁਖ ਖਾਲਸਾ ਸੀਸ ਉਠਾਵਹਿਗੇ। (੨) ਇਕ ਪੰਥ ਮਲੇਛ ਹੋਊ, ਊਚ ਨੀਚ ਕੋ ਬੀਚ ਮਿਲਾਵਹਗੇ॥ ਤਜ ਪੰਥ ਪੁਰਾਤਨ ਮਾਹਿ ਕਲੂ, ਮਨ ਬਾਂਛਤ ਪੰਥ ਚਲਾਵਹਿਗੇ॥ ਦਲ ਤੜਫੇ ਵਾਂਗ ਭੁਮੰਕੜਾ ਦੇ। ਸਭ ਕਰਮਾਂ ਤੇ ਹਟ ਜਾਵਹਿਗੇ। ਜਗ ਫੈਲਹਿ ਗੋ ਇਹ ਭਾਂਤ ਕਲੂ ਸੁਭ ਸੰਤ ਅਨਾਦਰ ਪਾਵਹਿਗੇ। ੩- ਨਾਮ ਪ੍ਰੀਤ ਕੀ ਰੀਤ ਤਿਆਗ ਕਰੇ, ਸਿਰ ਮੁੰਡ ਤਮਾਕੂ ਖਾਵਹਿਗੇ। ਪਰ ਸੰਗ ਕਰੈਂ ਨ ਡਰੈ, ਪੰਜ ਕਕੇ ਨਹੀਂ ਰਖਾਵਹਿਗੇ॥ ਸਭ ਮਾਸ ਸ਼ਰਾਬ ਕੋ ਪਾਨ ਕਰੈਂ, ਧ੍ਰਿਗ ਆਪ ਕੋ ਸਿੰਘ ਕਹਾਵਹਿਗੇਂ। ਸਿੰਘੋ ਨਾਮ ਅਕਾਲ ਜਪੇ ਵਿਰਲਾ, ਸਭ ਜਮ ਕੇ ਸਾਮ ਸਿਧਾਵਹਿਗੇ॥ (੪) ਫੇਰ ਕਰੂੰਗਾ ਖਾਲਸਾ ਬਸੈ ਵਿੱਚ ਪੰਜਾਬ। ਮਲੇਛ ਖਾਲਸਾ ਮਾਰਿ ਹੋ ਦੇ ਕੇ ਵੱਡੇ ਅਜਾਬ॥ (ਚੌਪਈ- ਮਲੇਛਨ ਕੀ ਰੀਤ ਜੁਨੀਜੈ॥ ਅੰਮ੍ਰਿਤ ਛਕੈ ਰਹਿਤ ਨਾ ਰਖੀਜੈ॥

**੯੧. ਸਧਾਰਨ ਪਾਠਾਂ ਦੀ ਪ੍ਰਾਰੰਭਤਾ**

੧. ਗੁ. ਪ. ਸੁ. ਮੇਂ ਲਿਖਾ ਹੈ ਮਹਾਂਦੇਵ ਜੀ ਭਰਾਤਾ ਦੇ ਚੜ੍ਹਾਈ ਕਰਨ ਤੋਂ

ਪੰਚਮ ਪਾਤਸ਼ਾਹ ਜੀ ਨੇ ਓਨਾਂ ਦੇ ਨਮਿਤ ਸਧਾਰਨ ਪਾਠ ਬਾਬਾ ਬੁੱਢਾ ਸਾਹਿਬ ਜੀ ਤੋਂ ਕਰਾਇਆ ਤੇ ਸਾਰੇ ਬਸਤ੍ਰ ਵੀ ਦਿੱਤੇ ਗਏ।

੨. ਪੁਸ਼ਾਕਾ ਸਾਰਾ-ਛੇਵੇਂ ਪਾਤਸ਼ਾਹ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮੌਣ ਤੋਂ ਸਧਾਰਣ ਪਾਠ ਕਰਵਾਇਆ ਅਤੇ ਮਾਤਾ ਗੰਗਾ ਜੀ ਦੇ ਚੜ੍ਹਾਈ ਕਰਨ ਤੋਂ ਸਧਾਰਨ ਪਾਠ ਕਰਵਾਇਆ। ੪. ਬਾਬਾ ਬੁੱਢਾ ਸਾਹਿਬ ਜੀ ਦੇ ਚੜ੍ਹਾਈ ਕਰਨ ਤੋਂ ਵੀ ਸਦਾਰਨ ਪਾਠ ਕਰਵਾਇਆ। ੫. ਅਤੇ ਭਾਈ ਗੁਰਦਾਸ ਜੀ ਨੇ ਛੇਵੇਂ ਪਾਤਸ਼ਾਹ ਜੀ ਨੂੰ ਬੇਨਤੀ ਕਰਕੇ ਕਿਹਾ ਕਿ ਮੇਰਾ ਅੰਤ ਸਮਾਂ ਨੇੜੇ ਆ ਗਿਆ ਹੈ।? ਆਪ ਜੀ ਨੇ ਮੇਰੀ ਮੜੀ ਆਦਿ ਕੋਈ ਨਹੀਂ ਬਣੌਨੀ ਨਾ ਹੀ ਅੰਗੀਠਾ ਫੋਲਣਾ ਸਾਰੀ ਰਾਖ ਠੰਢੀ ਹੋਣ ਤੋਂ ਦਰਿਆ ਬਿਆਸ ਮੇਂ ਪ੍ਰਵਾਹ ਦੇਣਾ ਚੋਲ੍ਹੇ ਸਾਹਿਬ ਦੀ ਤਰਫੋਂ ਆਪ ਜੀ ਗੌਂਦਵਾਲ ਆਏ ਤੇ ਕਿਹਾ ਭਾਈ ਗੁਰਦਾਸ ਜੀ ਇਹ ਤੁਹਾਡਾ ਭਾਰ ਸਾਡੇ ਸਿਰ ਹੈ। ਇਸੇ ਤਰ੍ਹਾਂ ਸੇ ਦਰਿਆ ਮੇਂ ਰਾਖ ਪ੍ਰਵਾਹ ਕੀਤੀ। ਭਾਈ ਵੀਰ ਸਿੰਘ ਨੇ ਲਿਖਿਆ ਹੈ ਕਿ ਜੋ ਦਰਿਆ ਦੀਆਂ ਲਹਿਰਾਂ ਹਨ ਮਾਨੋ ਲਹਿਰਾਂ ਰੂਪ ਹੋ ਕੇ ਭਾਈ ਭਾਈ ਗੁਰਦਾਸ ਦੀ ਬਾਣੀ ਹੀ ਦੁਨੀਆਂ ਨੂੰ ਉਪਦੇਸ਼ ਦੇ ਰਹੀ ਹੈ। ਗੁਰਮਤਿ ਦਾ ਪ੍ਰਚਾਰ ਕਰ ਰਹੀ ਹੈ। ਇਹ ਚਾਰ ਸਧਾਰਣ ਪਾਠ ਛੇਵੇਂ ਪਾਤਸ਼ਾਹ ਜੀ ਨੇ ਕਰਾਏ ਇਉਂ ਸਧਾਰਨ ਪਾਠ ਪ੍ਰਾਰੰਭ ਹੋਏ।

੩. ਸ੍ਰੀ ਅਖੰਡ ਪਾਠਾਂ ਦੀ ਪ੍ਰਾਰੰਭਤਾ

ਧਰਮ ਬਿਜੇ ਸਾਸਤ੍ਰ ਮੇਂ ਲਿਖਿਆ ਹੈ ਕਿ ਨੌਵੇਂ ਪਾਤਸ਼ਾਹ ਜੀ ਨੇ ਪ੍ਰਾਗਰਾਜ ਤੇ ਅਖੰਡ ਪਾਠ ਕਰਵਾਇਆ ਹੈ। ਜਬ ਮੁਰ ਪਿਤ ਪੂਰਬ ਕੀਅਸ ਪਿਆਨਾਂ॥ ਭਾਂਤ ਭਾਂਤ ਕੇ ਤੀਰਥ ਨਾ ਨਾ ਜਬ ਹੀ ਜਾਤ ਤ੍ਰਿਬੇਣੀ ਭਏ ਪੁੰਨ ਦਾਨ ਦਿਨ ਕਰਤ ਬਿਤਇ॥

**੯੨. ਤਵਾਰੀਖ ਖ਼ਾਲਸਾ ਦਾ ਅਲੰਕਾਰ-**

੯੨. ਤਵਾਰੀਖ ਖਾਲਸਾ ਮੇਂ ਲਿਖਾ ਹੈ ਕਿ ਜਦੋਂ ਜਸਵਾਲੀਏ ਕੇਸਰੀ ਚੰਦ ਆਦਿ ਨੇ ਲੋਹਗੜ੍ਹ ਤੇ ਹਾਥੀ ਤੇ ਢੌਣਾ ਚਾਹਿਆ ਉਸ ਵੇਲੇ ਸ੍ਰੀ ਅਖੰਡ ਪਾਠ ਕੀਤਾ ਗਿਆ। ੩. ਗੁਰਪਦ ਪ੍ਰੇਮ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਜਦਿ ਸ੍ਰੀ ਦਮਦਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਤੇ ਕਥਾ ਪੂਰੀ ਹੋਈ ਉਸ ਵੇਲੇ ਰਾਜਾ ਜੈ ਸਿੰਘ ਆਇਆ ਤੇ ਉਸ ਨੇ ਕਿਹਾ ਕਿ ਮੇਰੇ ਸੱਦਣ ਪਰ ਅੱਠਵੇਂ ਪਾਤਸ਼ਾਹ ਜੀ ਦਿੱਲੀ ਗਏ ਉੱਥੇ ਜਾ ਕੇ ਜੋਤੀ ਜੋਤ ਸਮਾਏ ਤੇ ਜੇ ਮੈਂ ਨਾ ਸਦਦਾ

ਤੇ ਆਪਸ ਵਿੱਚ ਭਾਈ ੨ ਸਰਾਪੋ ਸਰਾਪੀ ਨਾ ਹੁੰਦੇ ਤੇ ਜੋਤੀ ਜੋਤ ਨਾ ਸਮੌਂਦੇ ਮੈਨੂੰ ਇਹ ਪਾਪ ਲੱਗਾ ਹੈ। ਪ੍ਰਾਛਤ ਕਰੋ ਦਸਮ ਪਾਤਸ਼ਾਹ ਜੀ ਨੇ ਕਿਹਾ ਕਿ ਜੋ ਸਿੰਘ ਸਤਿਗੁਰੂ ਜੀ ਸੁਤੰਤਰ ਸਨ ਉਨ੍ਹਾਂ ਨੂੰ ਕੋਈ ਵਰ ਸ੍ਰਾਪ ਨਹੀਂ ਲੱਗ ਸਕਦਾ ਹੈ। ਲਗੂ ਵਰ ਨਾ ਸ੍ਰਾਪ ਆਪ ਗਵਾਇਆ।

ਜਿਤਨੀ ਵੀ ਵਾਹਿਗੁਰੂ ਜੀ ਨੇ ਬਾਣੀ ਉਚਾਰਨ ਕੀਤੀ ਹੈ, ਸਾਰੀ ਦੇ ਅੰਦਰ ਭਗਤੀ ਭਾਵ ਨੂੰ ਹੀ ਪ੍ਰਗਟ ਕਰਕੇ ਦਿਖਾਇਆ ਹੈ, ਜਦਿ ਬਾਣੀ ਨੂੰ ਪੜ੍ਹ ਕੇ ਜਾਂ ਸੁਣ ਕੇ ਵਿਚਾਰ ਕੇ ਦੇਖੀਏ ਤਾਂ ਕਿਸੇ ਤੁਕਾਂ ਵਿੱਚੋਂ ਤਾਂ ਨਿਮ੍ਰਤਾ ਭਾਵ ਪ੍ਰਗਟ ਹੋ ਰਿਹਾ ਹੈ। ਕਿਸੇ ਤੁੱਕਾਂ ਵਿੱਚੋਂ ਵੈਰਾਗ ਦਾ ਪ੍ਰਗਟਾਵਾ ਹੋ ਰਿਹਾ ਹੈ ਕਿਸੇ ਵਿੱਚੋਂ ਹਰੀ ਦਾ ਰੂਪ ਸੰਸਾਰ ਹੈ ਕਿਹਾ ਹੈ ਕਿਤੇ ਪ੍ਰਾਰਥਨਾ ਕਰਨ ਦੇ ਤਰੀਕੇ ਦੱਸ ਦਿੱਤੇ ਹਨ। ਕਿਤੇ ਹੰਕਾਰ ਦੀ ਨਵਿਰਤੀ ਲਈ ਬਚਨ ਕਹੇ ਹਨ ਕਿ ਉੱਚਾ ਚੜ੍ਹੈ ਸੋ ਪਵੈ ਪਇਆਲਾ ਧਰਨ ਪੜਤੈ੍ ਤਿਸ ਲਗੈ ਨ ਕਾਲਾ॥ ਕਬੀਰ ਬਾਂਸ ਬਡਾਈ ਬੂਡਿਆ॥ ਇਉਂ ਮਤਿ ਡੂਬਹੁ ਕੋਇ॥ ਖਾਲੀ ਚਲੇ ਧਣੀ ਸਿਉਂ ਟਿਬੇ ਜਿਉ ਮੀਆਹੁ॥ ਜੇ ਜੇ ਗਉਸ ਅੰਬੀਆਂ ਭਏ ਮੈ ੨ ਕਰਤਿ ਜਗਤਿ ਤੇ ਗਏ ਜਿਨ੍ਹਾਂ ਚਿਰ ਹਉਮੈ ਕਰਕੇ ਆਪ ਕੁੱਝ ਬਣਿਆ ਹੋਇਆ ਹੈ ਓਨਾ ਚਿਰ ਪ੍ਰਮੇਸਰ ਮੇਂ ਏਕਤਾ ਨਹੀਂ ਹੁੰਦੀ ਹੈ। ਜਬ ਹਮ ਹੋਤੇ ਤਬ ਤੁਮ ਨਾਹੀ। ਹਉਮੈ ਨੂੰ ਦੀਰਘ ਰੋਗ ਕਿਹਾ ਹੈ ਲਗਿਓ ਆਦਿ ਕੋ ਹਉਮੈ ਰੋਗ॥ ਸਾਖੀ ਰਾਜੇ ਨੂੰ ਹਉਮੈ ਦਾ ਰੋਗ ਲਗਾ ਕੇ ਪਰਜਾ ਸੁਖੀ ਹੈ। ਸਾਰੇ ਦੁੱਖੀ ਨਿਕਲੇ ਸੰਤਾਂ ਦੇ ਪਾਸ ਗਏ ਸਮਾਧੀ ਲੱਗੀ ਸੀ, ਖੁੱਲ੍ਹੀ ਤੋਂ ਕਿਹਾ ਪੁਸ਼ਾਕ ਦੇਉ ਕਹਿੰਦਾ ਓ ਬੇਵਕੂਫੋ ਪਸ਼ਾਕ ਤੋਂ ਤਾਂ ਮੈਂ ਦੁਖੀ ਹਾਂ। ਸਤਿਗੁਰਾਂ ਦੇ ਜੀਵਨ ਵਿੱਚੋਂ ਨਿਮ੍ਰਤਾ ਦੇ ਕ੍ਰਿਸ਼ਮੇ ਡਲਕ ਡਲਕ ਪੈਂਦੇ ਹਨ। ਗੁਰੂ ਨਾਨਕ ਦੇਵ ਜੀ ਇੱਕ ਘਰ ਗਏ ਲੋਗ ਬੈਠਣ ਨਾ ਦੇਣ ਕਿਹਾ ਬਸਦੇ ਰਹੋ ਟੰਗੋ ਪਕੜ ਘਸੀਟਿਆ ਫਿਰਿਆ ਮਕਾ ਕਲਾ ਵਿਖਾਈ ਹੋਰ ਬਚਨ ਹੀਂ ਕਹੇ।

**੯੩. ਜੋਗੀਆਂ ਦੇ ਬਾਰਾਂ ਪੰਥ ਦੇ ਨਾਮ-**

ਹੇਤੂ ਪੰਥ, ਪਾਵ ਪੰਥ, ਆਈ ਪੰਥ, ਰਾਮਯ ਪੰਥ, ਪਾਗਲ ਪੰਥ, ਗੋਪਾਲ ਪੰਥ, ਕੰਥੜੀ ਪੰਥ, ਬਨ ਪੰਥ, ਚੋਲੀ ਪੰਥ, ਰਾਵਲ ਪੰਥ, ਦਾਸ ਪੰਥ, ਧੂਜ ਪੰਥ।

੨. ਦਸ ਨਾਮ ਸੰਨਿਆਸੀਆਂ ਦੇ - ਆਸਮ ਬਨ ਅਰਨਯ ਗਿਰੀ, ਦੰਡੀ, ਸਾਗਰ, ਸਰਸੁਤੀ, ਭਾਰਤੀ ਪੁਰੀ, ਤੀਰਥ॥

੩. ਖਟ ਦਰਸਨ - ਜੋਗੀ ਜੰਗਮ, ਜੈਨੀ ਸੰਨਿਆਸੀ, ਵੈਸ਼ਨਵ ਮਦਾਰੀ॥

  

੪. (ਰਾਗਾਂ ਵਿੱਚ ਦੋ ਭੇਦ ਹੈ) ਇੱਕ ਸ਼ੁੱਧ ਰਾਗ ਹੁੰਦਾ ਹੈ। ਇੱਕ ਸੰਕੀਰਣ ਹੁੰਦਾ ਹੈ, ਜਿਸ ਵਿੱਚ ਨਿਰਾ ਅਲਾਪ ਹੀ ਅਲਾਪ ਹੋਵੇ ਸੋ ਸ਼ੁੱਧ ਹੁੰਦਾ ਹੈ, ਜੈਸੇ ਸ਼ੁੱਧ ਲਿਖੇ ਵਾਲੀਆਂ ਵਾਰਾਂ ਹਨ, ਜਿਸ ਵਿੱਚ ਅਲਾਪ ਤੇ ਵਖਿਆਨ ਹੋਵੇ, ਸੋ ਸੰਸੀਕਰਣ ਰਾਗ ਹੈ, ਜੈਸੇ ਸ਼ੁੱਧ ਕੀਚੇ ਵਾਲੀ ਵਾਰ ਹੈ, ਸੋ ਸੰਕੀਰਣ ਰਾਗ ਹੈ। ਹਿੰਦੂ ਮਤ ਦੇ ਪੁਸਤਕਾਂ ਵਿੱਚ ੬੪ ਧਾਮ ਮੰਨੇ ਹੈ, ਜਿਨ੍ਹਾਂ ਵਿੱਚ ਸਤਿਗੁਰਾਂ ਨੇ ੧੭ ਧਾਮਾਂ ਤੱਕ ਭਾਵ ਵਿੱਚ ਬਾਣੀ ਉਚਾਰੀ ਹੈ॥

੫. ਬ੍ਰਹਮਾ ਦਾ ਪੁੱਤ੍ਰ ਸੰਭੂ ਮੁਨਿ ਦੀ ਸਪੁਤਨੀ ਸਤਰੂਪਾਂ ਸੰਭੂ ਮੁਨਿ ਸਤਰੂਪਾਂ ਤੋਂ ਦੋ ਪੁੱਤ੍ਰ, ਪ੍ਰਿਯਾਬ੍ਰਤ ਤੇ ਉਤਨਪਾਦ ਹੋਇ, ਇਨ੍ਹਾਂ ਦੀਆਂ ਸੁਪਤਨੀਆਂ, ਸੁਨੀਤਾ ਤੇ ਸਰੁਚੀ, ਸੁਨੀਤਾ ਤੋਂ ਧ੍ਰੂਅ ਹੋਇਆ ਤੇ ਸਰੁਚੀ ਤੋਂ ਉੱਤਮ ਹੋਯਾ। ਧਰੂਅ ਦੀ ਸੁਪਤਨੀ ਭਮੀ ਦੇ ਦੋ ਪੁੱਤ੍ਰ ਹੋਏ ਵਤਸਰ ਤੇ ਕਲ ਇਹ ਨਾਮ ਹੈ, ਉਤਾਨਪਦ ਦੇ ਸਪੁਤ੍ਰ ਧ੍ਰੂਅ ਨੇ ਛੱਤੀ ਹਜ਼ਾਰ ਬਰਸ ਧਰਤੀ ਤੇ ਰਾਜ ਕੀਤਾ। ਫੇਰ ਬੱਡੇ ਪੁੱਤ੍ਰ ਵਤਸਰ ਨੂੰ ਆਗਰੇ ਦੀ ਰਾਜਧਾਨੀ ਦੇ ਕਰ ਅਚੱਲ ਪਦਵੀ ਮੇਂ ਜਾਂ ਇਸਥਥ ਹੋਇਆ॥

੬. ਪਿਆਰ ਦੇ ਤਿੰਨ ਦਰਜੇ – ੧. ਪ੍ਰਿਯ ਜਿਤਨੀਕ ਆਪ ਖਰੀ ਪ੍ਰੀਤ ਕਰੀਏ, ਉਤਨੀ ਪ੍ਰੀਤਿ ਅਗੋਂ ਜੋ ਕਰਦਾ ਹੈ ਜੋ ਕਹੀਏ ਪ੍ਰਿਯ॥

੨. ਪ੍ਰਿਯਤਰ – ਪ੍ਰਿਯਤਰ ਆਪ ਪ੍ਰੀਤ ਨਾ ਕਰੇ ਤੇ ਅਗੋਂ ਜੋ ਪ੍ਰੀਤ ਕਰਦਾ ਹੈ ਸੋ ਕਹੀਏ।

ਪ੍ਰਿਯਤਰ ਤਮ – ਆਪ ਸਗੋਂ ਔਗਣਿ ਕਢੀਏ ਜੋ ਫਿਰ ਉਲਟ ਕੇ ਪ੍ਰੀਤ ਕਰੇ ਸੋ ਕਹੀਏ, ਪ੍ਰਿਯਤਰ ਤਮ ਹੈ।

੭. ਤਿੰਨ ਦਰਜੇ ਦੇਵਤਿਆਂ ਦੇ – ਕਿੰਨਰ ਸਾਜ ਵਜੌਣ ਵਾਲੇ, ੨ ਗੰਧਰਬ, ਗਾਣੇ ਵਾਲੇ, ਅਲਾਪਣੇ ਵਾਲੇ, ੩ ਯਛ ਨਿਰਤਕਾਰੀ ਕਰਨ ਵਾਲੇ।

੮. ਚੌਂਕੜੀਆਂ॥ ਸਤਯੁਗ ਵਿੱਚ – ਹਰਨਾਖਛ, ਹਿਰਨਕਸ਼ਪ, ਬੇਣੂ, ਬ੍ਰੋਚਨ, ਤਰੇਤੇ ਵਿੱਚ– ਰਾਵਣ, ਮੇਗਨਾਦ, ਕੁੰਭਕਰਨ, ਅਤਕਾਇ॥

ਦੁਆਪਰ ਵਿੱਚ – ਦ੍ਰਯੋਧਨ, ਦੋਸਾਸਨ, ਕਰਣ, ਸ਼ਿਕਨੀ ਵਾ ਕੰਸ, ਕੇਸੀ, ਮੁਸ਼ਟ, ਚੰਡੂਰ,

## ੯੪. ਅਵਿਦਿਆ ਕਾਰਣ ਪ੍ਰਪੰਚਕਾ ਕਾਰਜ, 5 ਭੂਤ ॥

| ੧. ਅਕਾਸ – | ੨. ਵਾਯੂ | ੩ ਤੇਜ | ੪ ਜਲ | ੫ ਪ੍ਰਿਥਵੀ |
|---|---|---|---|---|
| ਕਾਰਜ ਅਕਾਸ॥ | ਕਾਰਜ ਵਾਯੂ॥੫॥ | ਕਾਰਜ ਤੇਜ॥ | ਕਾਰਜ ਜਲ॥ | ਕਾਰਜ ਪ੍ਰਿਥਵੀ॥ |
| ੧. ਕਾਂਮ | ੧. ਧਾਵਨ | ੧. ਭੁਖ | ੧. ਰੇਤ | ੧. ਅਸਥ |
| ੨. ਕ੍ਰੋਧ | ੨. ਪਸਰਨ | ੨. ਤ੍ਰਿਖਾ | ੨. ਸ੍ਵੇਦ | ੨. ਮਾਸ |
| ੩. ਲੋਭ | ੩.ਉਛਲਨਾ | ੩. ਆਲਸ | ੩. ਲਾਲ | ੩. ਨਾੜੀ |
| ੪. ਮੋਹ | ੪. ਚੰਚਲਤਾ | ੪. ਨਿਦ੍ਰਾ | ੪. ਰਕਤ | ੪. ਰੋਮ |
| ੫. ਮਸਤਰ | ੫. ਸੰਕੋਚਤਾ | ੫. ਕ੍ਰਾਂਤੀ | ੫. ਪਿਤ | ੫. ਤੁਚਾ |

| ੧੦ ਇੰਦ੍ਰੇ | ੧੦ ਵਿਸ਼ੇ | ੧੦ ਦੇਵਤੇ |
|---|---|---|
| ੧. ਨੈਨ | ੧. ਰੂਪ | ੧. ਸੂਰਜ |
| ੨. ਕਾਂਨ | ੨. ਸਬਦ | ੨. ਦਿਗਪਾਲ |
| ੩. ਨਾਸਕਾਂ | ੩. ਗੰਧ | ੩. ਅਸ਼੍ਵਨੀ ਕੁਮਾਰ |
| ੪. ਰਸਨਾਂ | ੪. ਰਸ | ੪. ਵਰਣ |
| ੫. ਤੁਚਾ | ੫. ਸਪਰਸ | ੫. ਵਾਯੂ |
| ੬. ਜਿਹਬਾ | ੬. ਵਾਕ | ੬. ਅਗਨੀ |
| ੭. ਹਾਥ | ੭. ਗ੍ਰਹਿਨ | ੭. ਇੰਦ੍ਰ |
| ੮. ਉਪਸਥ | ੮. ਭੋਗ ਮੂਤ੍ਰ | ੮. ਪ੍ਰਜਪਤ ਬ੍ਰਹਮਾਂ |
| ੯. ਗੁਦਾ | ੯. ਮਲ ਤਯਾਗਨਾ | ੯. ਧਰਮ ਰਾਜਾ |
| ੧੦. ਪਾਦ | ੧੦ ਗਮਨ ਕਰਨਾਂ | ੧੦. ਬਾਵਨ |

੮. ੪ ਅੰਤਹ ਕਰਨ

| ਨਾਮ | ਵਿਖੇ | ਦੇਵਤੇ |
|---|---|---|
| ੧. ਮਨ | ੧. ਸੰਕਲਪ ਵਿਕਲਪ | ੧. ਬ੍ਰਹਮਾਂ |
| ੨. ਬੁੱਧ | ੨. ਨਿਸ਼ਚਯ | ੨. ਚੰਦ੍ਰਮਾਂ |
| ੩. ਚਿਤ | ੩. ਚਿੰਤਨ ਕਰਨਾਂ | ੩. ਵਾਸੁਦੇਵ |

| | | |
|---|---|---|
| ੪. ਅਹੰਕਾਰ | ੪. ਅਹੰਮਮ ਕਹਿਨਾਂ | ੪. ਰੁਦ੍ਰ |

੯. ੪ ਪ੍ਰਾਣ॥

| ਨਾਮ | ਅਸਥਾਨ | ਦੇਵਤਾ |
|---|---|---|
| ੧. ਪ੍ਰਾਣ | ੧. ਹ੍ਰਿਦਯ | ੧. ਈਸਾਂਨ |
| ੨. ਅਪਾਨ | ੨. ਗੁਦਾ | ੨. ਅਘੋਰ |
| ੩. ਸਮਾਂਨ | ੩. ਨਾਭੀ | ੩. ਸਦਯੋ ਜਾਤ |
| ੪. ਉਦਾਨ | ੪. ਕੰਠ | ੪. ਕਪਲ |
| ੫. ਵਯਾਨ | ੫. ਸਰਬ ਸ੍ਰੀਰ | ੫. ਪੁਰਖ |

੧੦. ॥੫ ਕੋਸ਼ ਨਾਮ॥

੧. ਅਨਯ ਮਯ
੨. ਪ੍ਰਾਣ ਮਯ
੩. ਮਨੋ ਮਯ
੪. ਵਿਗਯਾਨ ਮਯ
੫. ਅਨੰਦ ਮਯ

| ੧੧. ਸਰੀਰ ੩ | ਜੀਵ ੩ | ਅਸਥਾਨ ੩ |
|---|---|---|
| ਨਾਮ | ਨਾਮ | ਨਾਮ |
| ੧. ਕਾਰਣ | ੧. ਪ੍ਰਾਗਯ | ੧. ਹ੍ਰਿਦਯ |
| ੨. ਸੂਖਮ | ੨. ਤੈਜਸ | ੨. ਕੰਠ |
| ੩. ਅਸਥੂਲ | ੩. ਵਿਸ੍ਵ | ੩. ਨੇਤ੍ਰ |

| ੩. ਕਾਲ, ਨਾਮ | ਕਰਮ ੩- ਨਾਮ |
|---|---|
| ੧੨. | |
| ੧. ਸਖੋਂਪਤੀ | ੧. ਸੰਚਤ |
| ੨. ਸੁਪਨ | ੨. ਪ੍ਰਾਰਬਧ |
| ੩. ਜਾਗ੍ਰਤ | ੩. ਕੀਰਯਮਾਨ |

੧. ਚਿਦਾ ਭਾਸ – ਇਸ ਪੰਚ ਕਰਨ ਕਾ ਜੈਸੇ ਇਸ ਅਸਥੂਲ ਸਰੀਰ ਮੇਂ ਮੇਲ ਹੈ॥ ਐਸੇ ਹੀ ਬ੍ਰਹਮੰਡ ਕਾ ਜਾਨਣਾ॥ ਪੰਚ ਭੂਤੋਂ ਕਾ ਪੰਚੀ ਕਰਣ ਨਾਮ ਪਰਸਪਰ ਮੇਲ॥

| | | | | |
|---|---|---|---|---|
| ੧੩.੧.ਅਕਾਸ | ੨. ਵਾਯੂ | ੩. ਤੇਜ | ੪. ਜਲ | ੫. ਪ੍ਰਿਥਵੀ |
| ਅੰਸ | ਅੰਸ | ਅੰਸ | ਅੰਸ | ਅੰਸ |
| ੧. ਸੀਸ | ੧. ਧਾਵਨ | ੧. ਭੂਖ | ੧. ਰੇਤ | ੧. ਅਸਤ |
| ੨. ਕੰਠ | ੨. ਉਭਲ | ੨. ਪਯਾਸ | ੨. ਪਿਤ | ੨. ਮਾਸ |
| ੩. ਉਦਰ | ੩. ਚਲਨ | ੩. ਲਵੰਨਤਾ | ੩. ਸ੍ਵੇਦ | ੩. ਤ੍ਵਚਾ |
| ੪. ਹ੍ਰਿਦਯ | ੪. ਸਕੁਚਨ | ੪. ਨੀਦ | ੪. ਲਾਲ | ੪. ਰੋਮ |
| ੫. ਕਟਿ | ੫. ਪਸਰਨ | ੫. ਆਲਸ | ੫. ਰੁਦਰ | ੫. ਨਾੜੀ |
| ੧੪. ਰੋਮ | ਤੁਚਾ | ਨਸ | ਰਸਨਾਂ | ੧ ਹਾਡ |
| ਲਾਲ | ਸ੍ਵੇਦ | ਪਿਤ | ੨ ਵੀਰਜ | ਰੁਧਰ |
| ਨੀਦ | ਪਿਪਾਸਾ | ੩ ਛੁਦਾ | ਲਵੰਨਤਾ | ਆਲਸ |
| ਪਸਰਨ | ੪ ਧਾਵਨ | ਕੂਦਨ | ਗਮਨ | ਸੰਕੋਚਨ |
| ੫ ਸੀਸ | ਕੰਠ | ਹ੍ਰਿਦਾ | ਉਦਰ | ਕਟਿ |
| ੫ ਸੀਸ | ੪ ਧਾਵਨ | ੩ ਛੁਦਾ | ੨ ਵੀਰਜ | ੧ ਹਾਡ |

ਯਹ ਪੰਚ ਭੂਤੋਂ ਨੇ ਅਪਨੀ ਅਪਨੀ ਅੰਸ ਮੁਖ ਰਖ ਕਰ ਬਾਕੀ ਬੀਜ ਮੇਂ ਬਾਂਟ ਲੀਆ॥ ਜੈਸੇ ਪੁਰਸ਼ ਆਪਸ ਮੇਂ ਮੈਤ੍ਰੀ ਭਾਵ ਕਰ ਪਗੜੀ ਵਟਾਕਰ ਮੇਲ ਕਰਤੇ ਹੈ ਤੈਸੇ ਹੀ (ਪੰਚੀ ਕਰਨ ਹੈ)

| | | | | |
|---|---|---|---|---|
| ੧੫. ੧. ਅਕਾਸ | ੨. ਵਾਯੂ | ੩. ਤੇਜ | ੪. ਜਲ | ੫. ਪ੍ਰਿਥਵੀ |
| ੧. ਸੀਸ | ੧. ਧਾਵਨ | ੧. ਭੁੱਖ | ੧. ਰੇਤ | ੧. ਅਸਤ |
| ੨. ਕੰਠ | ੨. ਉਛਲ | ੨. ਪਯਾਲ | ੨ ਪਿਤ | ੨. ਮਾਂਸ |
| ੩. ਉਦਰ | ੩. ਚਲਨ | ੩. ਲਵੰਨਤਾ | ੩. ਸ੍ਵੇਦ | ੩. ਤ੍ਵਚਾ |
| ੪. ਹ੍ਰਿਦਯ | ੪. ਸੰਕੋਚਨ | ੪. ਨੀਂਦ | ੪. ਲਾਲ | ੪. ਰੋਮ |
| ੫. ਕਟਿ | ੫. ਪਸਰਨ | ੫. ਆਲਸ | ੫. ਰੁਧਰ | ੫. ਨਾੜੀ |

(ਬੁਧੀ ਵਿੱਚ ਜੋ ਚੇਤਨ ਦਾ ਅਭਾਸ ਹੈ, ਉਸ ਦੀਆਂ ਸਤ ਅਵਸਥਾ॥

(੧) ਅਗਿਆਨ॥ ੨ ਆਵਰਨ॥ ੩. ਭਰਾਂਤੀ॥ ੪ ਪ੍ਰੋਖਸ਼ ਗਿਆਨ॥ ੫ ਅਪ੍ਰੋਖਸ਼ ਗਿਆਨ॥ ੬ ਸ਼ੋਕਨਾਸ਼॥ ੭ ਅਤੀ ਪਰਖ॥ ਏਹ ਸਤ ਅਵਸਥਾ ਅਭਾਸ ਦੀਆਂ ਹਨ॥

ਅਕਾਸ ਕੈ ਸਤੋ ਗੁਣ ਅੰਸ ਤੇ ਸ੍ਰੋਤ੍ਰ ਉਪਜੇ ਹੈ॥ ਵਾਯੂ ਸਤੋਗੁਣ ਅੰਸ ਤੇ ਤ੍ਵਚਾ ਹੈ। ਅਗਨ ਸਤੋ ਗੁਣ ਅੰਸ ਤੇ ਨੇਤ੍ਰ॥ ਜਲ ਸਤੋ ਗੁਣ ਅੰਸ ਤੇ ਰਸਨਾਂ॥ ਪ੍ਰਿਥਵੀ ਸਤੋ ਗੁਣ ਅੰਸ ਨੇ ਨਾਸਕਾ॥ ਅਰ ਅਕਾਸ ਰਜੋ ਗੁਣ ਅੰਸ ਤੇ ਵਾਕ ਇਦ੍ਰਜੇ ਉਪਜੇ ਹੈ। ਵਾਯੂ ਰਜੋ ਗੁਣ ਅੰਸ ਤੇ ਹਸਤ॥ ਅਗਨ ਰਜੋ ਗੁਣ ਅੰਸ ਤੇ ਪਾਦ॥ ਜਲ ਰਜੋ ਗੁਣ ਅੰਸ ਤੇ ਉਪਸਤ॥ ਪ੍ਰਿਥਵੀ ਰਜੋ ਗੁਣ ਅੰਸ ਤੇ ਗੁਦਾ॥ ਪੰਜ ਭੂਤੋ ਕੀ ਮਿਲੀ ਸਤੋ ਅੰਸ ਤੇ ਅੰਤਹ ਕਰਨ ਮਨ ਬੁਧ ਚਿੱਤ ਹੰਕਾਰ ਪੰਜ ਭੂਤੋ ਕੀ ਮਿਲੀ ਰਜੋ ਗੁਣ ਅੰਸ ਤੇ ਪੰਜ ਪ੍ਰਾਣ ਹੈ, ਕਿਰਇਆ ਭੇਦ ਅਸਥਾਨ ਭੇਦ ਕਰਕੇ ਪੰਜ ਤਰ੍ਹਾਂ ਦੇ ਹੈ। ਪਰਾਣ ਅਪਾਨ ਉਦਾਨ ਸਮਾਨ ਬਯਾਨ॥ ਜਾਂਕਾਂ ਹ੍ਰਿਦੇ ਸਥਾਨ ਸ਼ੁਦ ਪਿਪਾਸਾ ਕ੍ਰਿਆ ਸੋ ਪ੍ਰਾਣ ਕਹੀਏ ਹੈ॥ ਜਾ ਕਾ ਗੁਦਾ ਸਥਾਨ ਮਲ ਮੁਤ੍ਰ ਗੇਰਨ ਕ੍ਰਿਆ ਜੋ ਅਪਾਨ ਕਹੀਯੇ ਹੈ॥ ਜਾਂ ਕਾਂ ਕੰਠ ਅਸਥਾਨ ਸ੍ਵਾਸ ਕ੍ਰਿਆ ਸੋ ਉਦਾਨ ਕਹੀਯੇ ਹੈ॥ ਜਾ ਕਾ ਨਾਭਿ॥ ਸਥਾਨ ਅੰਨ ਜਲ ਪਚਾਵਨ ਕ੍ਰਿਆ ਸੋ ਸਮਾਨ ਕਹੀਯੇ ਹੈ॥ ਜਾਂ ਕਾ ਸਰਬ ਸਰੀਰ ਸਥਾਨ ਨਾੜੀਆਂ ਨੂੰ ਰਸ ਪਹੁੰਚਾਵਨ ਕ੍ਰਿਆ ਸੋ ਬਯਾਨ ਕਹੀਯੇ ਹੈ॥ ਇਸ ਰੀਤ ਸੈ ਪੰਜ ਗਯਾਨ ਇਦ੍ਰਯ ਪੰਜ ਕਰਮ ਇਦ੍ਰਯ ਮਨ ਬੁਧ ਦੋ, ਪੰਜ ਪ੍ਰਾਣ॥ ਇਨ ਸਤਾਰਾਂ ਬਸਤੂ ਕੈ ਸਮਦਾਇ ਭੂੰ ਸੂਖਮ ਸਰੀਰ ਕਹੇ ਹੈ॥

**੯੫. ਅਲੰਕਾਰ-**

ਪ੍ਰਬੋਧ ਚੰਦ੍ਰ ਨਾਟਕ ਗ੍ਰੰਥ ਵਿੱਚ ਆਏ ਅਨਯ ਮਤ ਵਰਨੰਨ ਅਧਿਆ ੨ ਛੰਦ ੧੧॥

ਇਹ ਖਟ ਪ੍ਰਮਾਣ ਮੰਨਦਾ ਹੈ॥ (ਪ੍ਰਤੱਖ, ਸਬਦ, ਅਨਮਾਨ, ਉਪਮਾਨ, ਅਰਥ ਪਤੀ, ਅਨਉਪ ਲਭਧੀ ਪ੍ਰਮਾਣ॥ ਇਨ੍ਹਾਂ ਛੇ ਪ੍ਰਮਾਣੂਆਂ ਨੂੰ ਸੰਸਾਰ ਦਾ ਉਪਾਦਨ ਕਾਰਣ ਮੰਨਦਾ ਹੈ। ਨਮਿਤ ਕਾਰਨ ਅਧਿਸ਼ਟਾ ਨੂੰ ਮੰਨਦਾ ਹੈ ਆਤਮਾ ਨੂੰ ਚੇਤਨ ਜੜ ਮੰਨਦਾ ਹੈ ਜਿਸ ਤ੍ਰਾਂ ਟਟਿਆਣੇ ਦਾ ਸ੍ਰੀਰ ਅਧਾ ਪ੍ਰਕਾਸ਼ ਰੂਪ ਹੁੰਦਾ ਹੈ ਤੇ ਅੱਧਾ ਜੜ। ਕਰਮਾਂ ਤੋਂ ਮੋਖ ਮੰਨਦਾ ਹੈ॥ ੨ ਪ੍ਰਭਾਕਰ=ਪ੍ਰਪੰਚ ਦਾ ਉਪਾਦਾਨ

ਕਾਰਨ ਪ੍ਰਮਾਣੂਆਂ ਨੂੰ ਮੰਨਦਾ ਹੈ। ਅਦ੍ਰਿਸ਼ਟਾ ਨੂੰ ਨਮਿਤ ਕਾਰਨ ਮੰਨਦਾ ਹੈ। ਆਤਮਾ ਨੂੰ ਸ੍ਰੀਰ ਅੰਦਕਾਂ ਤੋਂ ਭਿੰਨ ਗਿਆਨ ਗੁਣਾ ਵਸ਼ਿਸ਼ਟ ਹੋਇਆ ਚੇਤਨ ਮੰਨਦਾ ਹੈ। ਪ੍ਰਮਾਣ ਪੰਚ ਮੰਨਦਾ ਹੈ ਕਰਮਾਂ ਤੋਂ ਮੋਖ ਮੰਨਦਾ ਹੈ।

੩੩. ਤਾਤਕ- ਨਾਰਦ ਪੰਚ ਰਾਤ੍ਰ ਦਾ - ਇਸ ਦਾ ਮਤਿ ਹੈ॥ ਤਾਂਤਕ ਇਹ ਅਭਿੰਨ ਨਮਿਤ ਉਪਾਦਾਨ ਕਾਰਨ ਵਾਸਦੇਵ ਨੂੰ ਹੀ ਮੰਨਦਾ ਹੈ। ਵਾਸਦੇਵ ਨੂੰ ਹੀ ਸਾਰੇ ਸੰਸਾਰ ਦਾ ਪ੍ਰੇਰਕ ਮੰਨਦਾ ਹੈ। ਮਾਇਆ ਤਾਂ ਰਹਿਤ ਚੇਤਨ ਸਰੂਪ ਉਸ ਵਾਸਦੇਵ ਨੂੰ ਮੰਨਦਾ ਹੈ। ਚਤਰ ਮੂਰਤੀ ਵਾਸਦੇਵ ਦੀ ਮੰਨਦਾ ਹੈ ਸੋ ਐਸਾ ਮੰਨਦਾ ਹੈ॥ ਵਾਸਦੇਵ, ਸੰਕਰਖਣ, ਪ੍ਰਦੁਮਨ, ਅਨਰੁਧ, ਇਹ ਚਾਰ ਮੂਰਤੀਆਂ ਵਾਸਦੇਵ ਦੀਆਂ ਹਨ। ਪਰ ਇਸ ਵਿੱਚ ਇਤਨਾ ਭੇਦ ਹੈ। ਵਾਸਦੇਵ ਤੋਂ ਸੰਕਰਖਣ ਨਾਮਾਂ ਜੀਵ ਦੀ ਉਤਪਤੀ ਮੰਨਦਾ ਹੈ। ਸੰਕਰਖਣ, ਨਾਮਾ ਜੀਵ ਤੋਂ ਮਨ ਰੂਪ ਪ੍ਰਦੂਮਨ ਦੀ ਉਤਪਤੀ ਮੰਨਦਾ ਹੈ। ਮਨ ਰੂਪ ਪ੍ਰਦੁਮਨ ਤੋਂ ਹੰਕਾਰ ਪੁਰ ਅਨਰੁਧ ਦੀ ਉਤਪਤੀ ਮੰਨਦਾ ਹੈ। ਆਤਮਾਂ ਇਸਦੀ ਅੰਸ਼ ਮੰਨਦਾ ਹੈ॥ ਇਹ ਗਿਆਨ ਗੁਣ ਮੰਨਦਾ ਹੈ। ਪ੍ਰਮਾਣ ਖਟ ਮੰਨਦਾ ਹੈ। ਮੋਖ ਕਰਮਾਂ ਤੋਂ ਮੰਨਦਾ ਹੈ। ਵਾ ਤਾਤਿਕ ਕਿ ਆਸਰੋ ਵਿਥਾ ਖਿਭਾਸ ਦਾ ਬੁੱਧ ਦੇ ਸਿੱਖ ਹਨ। ਏਹ ਉਨ੍ਹਾਂ ਦਾ ਮਤ ਹੈ ਇੱਕ ਬਾਹਯ ਸ੍ਰਿਸ਼ਟੀ ਮੰਨਦੇ ਹਨ। ਇਕ ਅੰਤਰ ਬਾਹਰ ਸ੍ਰਿਸ਼ਟੀ ਦਾ ਕਾਰਨ ਪ੍ਰਮਾਣੂਆਂ ਨੂੰ ਮੰਨਦੇ ਹਨ। ਅੰਤਰ ਦ੍ਰਿਸਟੀ ਦਾ ਕਾਰਨ ਪੰਜਾ ਸਕੰਧਾ (ਰੂਪ ਵਿਗਿਆਨ, ਸੰਗਿਆ, ਸੰਸਕਾਰ, ਵੇਦਨ) ਨੂੰ ਮੰਨਦੇ ਹਨ ਪ੍ਰਮਾਣ ਦੋ ਮੰਨਦੇ ਹਨ। ਬੁੱਧੀ ਨੂੰ ਆਤਮਾ ਮੰਨਦੇ ਹਨ। ਬੁੱਧੀ ਦੀ ਇਸਤਤੀ ਨੂੰ ਮੋਖ ਮੰਨਦੇ ਹਨ।

**੯੬. ਸਰੀਰ ਚੋਂ ਪ੍ਰਾਣ ਨਿਕਲਣ ਦੇ ਗਿਆਰਾਂ ਪੁਰਾਣਕ ਰਸਤੇ ਅਲੰਕਾਰ-**

(ਗਾਈ ਵਸਤੁ ਪ੍ਰਾਪਤਿ ਹੋਈ ਜਿਸ ਸੇਤੀ ਮਨ ਲਾਇਆ।

ਉਹੀ ਵਸਤੂ ਪ੍ਰਾਪਤ ਹੋਈ ਜਿਸਦੇ ਸਾਥ ਮਨ ਨੂੰ ਲੌਣਾ ਕੀਤਾ ਹੈ। ਜਿਤ ਲਾਗੋ ਮਨ ਵਾਸਨਾ ਅੰਤ ਸਾਈ ਪ੍ਰਗਟਾਨੀ॥ ਅੰਤ ਕਾਲ ਜੋ ਮੰਦਰ ਸਿਮਰੈ ਐਸੀ ਚਿੰਤਾ, ਸਾਗਾ ਲਾਉ। ਏਸ ਕਰਕੇ ਅਬ ਨ ਭਜਲ ਭਜਲ ਭਜਲ ਕਬ ਭਾਈ ਆਵੈ ਅੰਤ ਨਾ ਭਜਿਆ ਜਾਈ॥ ਜੋ ਕਿਛ ਕਰਹਿ ਸੋਈ ਅਬ ਸਾਰ॥ ਫਿਰ ਪਛਤਾਹੁ ਨਾ ਪਾਵਹੁ ਪਾਰ॥ ਕਿਉ ਨਾ ਭਜੋ ਤਾਕੋ ਤੁਮ ਭਾਈ॥ ਅੰਤ ਕਾਲ ਜੋ ਹੋਇ ਸਹਾਈ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤ ਲਏ ਛਡਾਇਆ॥ ਜਬ ਲਗ ਜਰਾ ਰੋਗ ਨਹੀਂ ਆਇਆ ਜਬ ਲਗ ਕਲ ਗ੍ਰਸੀ ਨਹੀਂ ਕਾਇਆ ਜਬ ਲਗ ਬਿਕਲ ਭਈ

ਨਹੀ ਬਾਨੀ ਭਜ ਲੇਹ ਰੇ ਮਨ ਸਾਰੰਗ ਪਾਨੀ॥ ਆਤਮ ਪੁਰਾਣ ਵਿੱਚ ੧੧ ਰਸਤੇ ਦਸੇ ਹੈ ਸੁਾਸ ਨਿਕਲ ਕੇ ਜਿਸ ੨ ਥਾਂ ਆਦਮੀ ਜਾਂਦਾ ਹੈ। ੧ ਜਿਸਦੇ ਸੁਾਸ ਨਾਭੀ ਥਾਣੀ ਨਿਕਲਨ ਉਹ ਕੁੰਬੇਰ ਦੇ ਲੋਕ ਮੈਂ ਜਾਂਦਾ ਹੈ॥ ਜਿਸ ਦੇ ਮੁੱਖ ਥਾਣੀ ਉਹ, ਗੋਂ, ਲੋਕ ਮੈਂ ਜਾਂਦਾ ਹੈ ਜਿਸ ਦੇ ਨਾਸਕਾਂ ਥਾਣੀ ਉਹ ਸਰਗ ਮੇਂ ਜਾਂਦਾ ਹੈ। (ਵਾ) ਭੌਰਾ ਬਣਦਾ ਹੈ। ਜਿਸਦੇ ਅੱਖਾਂ ਥਾਣੀ ਉਹ, ਸੂਰਜ, ਲੋਕ ਨੂੰ (ਵਾ) ਪਤੰਗਾ ਹੁੰਦਾ ਹੈ। ਜਿਸ ਦੇ ਕੰਨਾਂ ਥਾਣੀ ਉਹ ਬ੍ਰਹਮ ਲੋਕ ਮੇਂ ਜਾਂਦਾ ਹੈ (ਵਾ) ਹਰਨ ਦੀ ਜੂਨ ਮੇਂ। ਜਿਸ ਦੇ ਦਸਮੇਂ ਦੁਾਰ ਮੇਂ ਉਹੀ ਬ੍ਰਹਮ ਲੋਕ ਮੇਂ ਜਾਂਦਾ ਹੈ। ਜਿਸ ਦੇ ਕਾਮ ਕੁੰਡੇ ਥਾਣੀ ਉਹ ਹਾਥੀ ਆਦਿ ਦੀਆਂ ਜੂਨਾਂ ਮੈਂ॥ ਜਿਸਦੇ ਮੂਲ ਦੁਆਰਾ ਥਾਣੀ ਪ੍ਰਾਣ ਨਿਕਲਣ ਉਹ ਟੇਢੀਆਂ ਜੂਨਾਂ ਮੈਂ ਵਿਸਟਾ ਆਦਿ ਦੇ ਕੀੜੇ ਬਣਦੇ ਹਨ। ਵਾ (ਤਿਨ ਭੇਦ ਹੋਰ) ਜਿਸਦੇ ਧਰਤੀ ਮੇ ਪ੍ਰਾਣ ਰਲਨ ਉਹ ਟੇਢੀਆਂ ਜੂਨਾਂ ਮੇਂ ਜਾਂਦਾ ਹੈ, ਜਿਸਦੇ ਧੂੰਏਂ ਮੇਂ ਉਹ ਸੁਰਗ ਮੇਂ ਜਾਂਦਾ ਹੈ। ਜਿਸ ਅਗਨੀ ਮੇਂ ਉਹ ਲੋਕ ਬ੍ਰਹਮ ਲੋਕ ਮੇਂ ਜਾਂਦਾ ਹੈ।

**੬੭. ਅਲੰਕਾਰ ਪੰਜ ਸ਼ਬਦ ਦਾ**

(ਪੰਚ ਸ਼ਬਦ ਧੁਨਿ ਅਨਹਦ ਵਾਜੈ)

ਜੋਗੀ ੫ ਸ਼ਬਦ ਏ ਮੰਨਦੇ ਹਨ ॥ ਤਤ ਤੰਤੀ ਬਿਤ ਚਰਮ ਕਾ ਘਨ ਕਾਸੀ ਕਾ ਜਾਨ॥ ਨਾਦ ਸ਼ਬਦ ਘਟ ਕੋ ਕਹਿਤ ਸੁਾਸ ਪਹਿਚਾਨ॥ ਅਤੇ ਜੋ ਰਾਧਾ ਸੁਆਮੀ ਹਨ। ਬਾਬੂ ਸੌਣ ਸਿੰਘ ਘੁਮਾਣਾਂ ਵਾਲੇ ਜੈਮਲ ਸਿੰਘ ਦਾ ਚੇਤਾ ਏਹ ਹੋਰ ਪੰਚ ਸ਼ਬਦ ਮੰਨਦੇ ਹਨ। ਇੱਕ ਤਾਂ ਪਹਿਲਾਂ ਸੰਖ ਦਾ ਵਾਜਾ ਮੰਨਦੇ ਹਨ।

੨. ਘੰਡਿਆਲ ਦਾ, ੩ ਬੀਨ ਦਾ ॥ ੪ ਬਾਂਸੀਰ ਦਾ॥ ੫ ਸਾਰੰਗੀ ਦਾ ਮੰਨਦੇ ਹਨ ਤੇ ਕਹਿੰਦੇ ਹਨ ਸੱਜੇ ਕੰਨ ਮੇਂ ਦਿਆਲ ਦਾ ਵਾਜਾ ਹੈ ਉਹ ਸੁਨਣਾ ਹੈ। ਖੱਬੇ ਕੰਨ ਮੇਂ ਕਾਲ ਦਾ ਵਾਜਾ ਹੈ ਉਹ ਨਹੀਂ ਸੁਨਣਾ ਹੈ ਅਤੇ ਰੌਸ਼ਨੀ ਇਸਤ੍ਰਾਂ ਮੰਨਦੇ ਹਨ। ੧ ਤਾਰਾ ਤੇ ਦੂਜ ਦੇ ਚੰਦ ਜੈਸੀ॥ ੨. ਪੂਰਨ ਮਾਸੀ ਦੇ ਚੰਦ ਜੈਸੀ॥ ੩. ਚੜ੍ਹਦੇ ਸੂਰਜ ਜੈਸੀ ਦਪੈਹਰ ਦੇ ਸੂਰਜ ਜੈਸੇ ਤੇਜ॥ ੫ ਹਜ਼ਾਰਾਂ ਸੂਰਜਾਂ ਜੈਸਾ ਪ੍ਰਕਾਸ਼ ਦਸਮੇਂ ਦੁਆਰ ਮੇਂ ਮੰਨਦੇ ਹਨ॥ ਅਗੇ ਜਾਪ ਜੋ ਕਰਦੇ ਹਨ, ੧ ਜੋਤ ਨਿਰੰਜਨ ॥ ੨. ਓਅੰਕਾਰ ਸਤਿਨਾਮ॥ ੩ ਸੋਹੰ, ੪ ਨਰੰਕਾਰ ਅਗੇ ਜੋ ਗੁਫ਼ਾ ਮੰਨਦੇ ਹਨ, ੧ ਸੰਤਸਰ ਦਲ, ਕਲਵ-ਭੌਰ ਗੁਫ਼ਾ ॥ ੪ ਦਸਮਾਂ ਦੁਆਰ ॥ ੫ ਨਿੱਜ ਅਨਾਮੀ ਥਾਂ। ਏਸ ਮੇਂ ਉਨ੍ਹਾਂ ਦਾ ਗੁਰੂ ਵਸਦਾ ਹੈ॥ ਅਸਲ ਵਿੱਚ ਇਹ ਜੋ ਸਾਰੇ ਵਾਜੇ ਹਨ। ਇਹ ਤਾਂ ਹਰਿ ਜੀਓ ਗੁਫ਼ਾ ਅੰਦਰ ਰੱਖ ਕੇ ਵਾਜਾ ਪਵਣ

ਵਜਾਇਆ॥ ਏਹ ਤਾਂ ਪੌਣ ਦੇ ਵਾਜੇ ਹਨ। ਏਹ ਜੋ ਰੁਕ ਕੇ ਪੌਣ ਅੰਦਰ ਚੱਲਦੀ ਹੈ ਉਹ ਸੰਖਵਤ ਸੁਣਾਈ ਦਿੰਦੀ ਹੈ। ਐਸੇ ਸਾਰੀਆਂ ਹਨ ਕੰਨਾਂ ਵਿੱਚ ਉਂਗਲਾਂ ਦੇਣ ਤੋਂ ਬਿਨਾਂ ਵੀ ਬ੍ਰਿਤੀ ਦੀ ਇਕਾਗਰਤਾ ਵਿੱਚ ਏਹ ਸੁਣਨ ਲੱਗ ਪੈਂਦੇ ਹਨ। ਗੁਰਮਤਿ ਦੇ ਵਾਜੇ ਏਹ ਹਨ, ਧਾਜੇ ਪੰਚ ਸ਼ਬਦ ਤਿਤ ਘਰ ਸਭਾਗੈ॥ ਵਾ ਸਤ ਸੰਤੋਖ ਵਜਹਿ ਵਾਜੇ ਅਨਹਦਾਂ ਝੁਣਕਾਰੇ।। (ਵਾ) ਗੁਰਮੁੱਖਿ ਰੋਮ ਹਰਿ ਧਿਆਵ (ਫੇਰ) ਜੋ ਬੋਲਤਿ ਹੈ ਮ੍ਰਿਗ ਮੀਨ ਪੰਖੇਰੂ ਸੋਖਿਨ ਸੋਬਿਨ ਜਾਪਤਿ ਹੈ ਨਹੀਂ ਹੋਰ॥ ਫੇਰ ਅੱਗੇ ਧਰਤ ਪਤਾਲ ਅਕਾਸ਼ ਹੈ ਮੇਰੀ ਜਿੰਦੜੀਏ ਸਭਿ ਹਰਿ ੨ ਨਾਮ ਧਿਆਵੈ ਰਾਮ॥ ਏਹ ਅਵਸਥਾ ਜੋ ਐਸੀ ਹੈ।। ਅਜਪਾ ਜਾਪ ਨਾ ਬੀਸਰੈ ਆਦਿ ਜੁਗਾਦਿ ਸਮਾਇ॥ ਏਹ ਅਵਸਥਾ ਹਨ। ਹੋਰ ਅਨਹਦ ਚੀਜ਼ ਕੋਈ ਨਹੀਂ ਹੋ ਸਕਦੀ ਹੈ। ਧਰਤੀ ਲੰਮੀ ਚੌੜੀ ਹੈ। ਪਾਣੀ ਨੂੰ ਲੈ ਕੇ ਹੱਦ ਵਾਲਾ ਹੈ। ਸਾਰੇ ਲਾਓ ਅਨਹਦ ਪ੍ਰਮੇਸਰ ਹੈ।

ਬਾਬੂ ਸ਼ਿਵ ਦਿਆਦ ਦਾ ਚੇਲਾ ਲਾਹੌਰ ਦਾ ਪੰਡਤ ਸਾਲਾਗ੍ਰਾਮ ਸੀ, ਬਾਬੂ ਸ਼ਿਵਦਿਆਲ ਦੀ ਘਰ ਵਾਲੀ ਦਾ ਨਾਮ (ਰਾਧਾ) ਸੀ ਉਸ ਨੇ ਏਹ ਜਾਪ ਸ਼ੁਰੂ ਕੀਤਾ ਰਾਧਾ ਸੁਆਮੀ ੨ ਦਾ ਸ਼ਿਵ ਦਿਆਲ ਨੂੰ ਪੁੱਛਿਆ ਏਹ ਕੀ ਹੋਰਾਂ ਨੇ ਕਿਹਾ ਕਿ ਹਮਾਰਾ ਮਤਿ ਤਾਂ ਸਤਿਨਾਮੀਆ ਹੀ ਹੈ ਚਲੋ ਇਸ ਕਾ ਮਤਿ ਵੀ ਰਾਧਾ ਸੁਆਮੀ ਚਲਨ ਦੋ॥ ਏਹ ਕਹਿ ਦਿੱਤਾ ਏਥੋਂ ਰਾਧਾ ਸੁਆਮੀ ਹੋਇ॥

**੯੮. ਅਲੰਕਾਰ ਪੰਜ ਪ੍ਰਕਾਰ ਕਾ ਭਰਮ-**

***ਦੋਹਰਾ-ਭੇਦ ਭਰਮ ਕਰਤਤ ਭਰਮ ਪੁਨ ਸੰਗ ਭਰਗ ਵਿਕਾਰ॥***
***ਬ੍ਰਹਮ ਇਤਰ ਜਗ ਸਤ ਭਰਮ: ਪਾਂਚੋ ਭਰਮ ਸੰਸਾਰ॥***
***(ਨਵਿਰਤੀ) ਦੋਹਰਾ ਬਿਬ ਪ੍ਰਤਿਬਿੰਬ ਸੋਹਤ ਸਫਟਕ ਘਟਾ ਕਾਸ ਗੁਨ ਮਾਰ॥***
***ਕਨਕ ਕੁੰਡਲ ਦ੍ਰਿਸਟਾਂਤ ਤੇ ਪਾਂਚੋ ਭਰਮ ਨਿਵਾਰ॥***

ਵਿਆਖਿਆ : ਪਹਿਲਾ ਭੇਦ ਜੀਵ ਈਸ਼ ਤੋਂ ਭਿੰਨ (ਵੱਖਰਾ) ਹੈ। ਐਸੇ ਜੀਵ ਮੇਂ ਭੇਦ ਕਾ ਭਾਨ ਹੋਨਾ॥ ਦੂਸਰਾ ਭਿੰਨ-ਭਿੰਨ ਹੋਕਰ ਜੀਵ ਕਰਤਾ ਹੈ ਐਸੇ ਜੀਵਾ ਮੇਂ ਕਰਤਾਪਨ ਕਾ ਭਰਮ ਹੈ। ਚੌਥਾ-ਜੈਸੇ ਘੜਾ ਮਿਟੀ ਦਾ ਕਾਰਜ ਹੈ ਤੈਸੇ ਜੀਵ ਬ੍ਰਹਮ ਕਾ ਵਿਕਾਰ ਹੈ। ਐਸੇ ਜੀਵ ਮੇਂ ਵਿਕਾਰਪਨੇ ਕਾ ਭਰਮ ਹੈ। ਪਾਂਚਵਾਂ-ਜੈਸੇ ਬਾਪ ਮੇਂ ਬੇਟੇ ਇਤਰ ਹੈ। ਐਸੇ ਨਿਖਲ ਭੀ ਬ੍ਰਹਮ ਸੇ ਇਤਰ ਹੈ। ਐਸੇ ਜਗਤ ਮੇਂ ਬ੍ਰਹਮ ਸੇ ਇਤਰ ਪਨੇ ਕਾ ਭਰਮ ਹੈ। ਇਨ੍ਹਾਂ ਪੰਜਾਂ ਭਰਮਾਂ ਦਾ ਨਾਸ ਪਾਂਚ ਦ੍ਰਿਸ਼ਟਾ ਤੋਂ ਮੇਂ ਭੇਦ ਭਰਮ ਕਾ ਨਾਸ ਬਿੰਬ ਪ੍ਰਤੀਬਿੰਬ ਕੇ ਦ੍ਰਿਸ਼ਟਾਂਤ ਸੇ ਹੋਵੇ ਹੈ। ਜੈਸੇ ਬਿੰਬ

ਸੂਰਜ ਸੇ ਜਲ ਮੇਂ ਭਿੰਨ ਨਹੀਂ ਹੈ। ਐਸੇ ਇਸ ਦ੍ਰਿਸ਼ਟਾਂਤ ਸੇ ਭੇਦ ਭਰਮ ਦੂਰ
ਹੋਵੇਗਾ। ਕਰਤਾ ਪਨ ਭਰਮ ਕੀ ਨਵਿਰਤੀ ਲੋਹਤ ਸਫਟਕ ਦ੍ਰਿਸ਼ਟੰਤ ਸੇ ਹੋਵੇ ਹੈ,
ਜੈਸੇ ਪੁਸ਼ਪ ਕੇ ਸਬੰਧ ਸੇ ਸਟਫਕ ਮੇਂ ਲਾਲੀ ਭਰਮ ਹੈ ਤੈਸੇ ਅੰਤਹਕਰਨ ਕੇ ਮੇਲ ਸੇ
ਜੋ ਜੀਵ ਮੇਂ ਕਰਤਾਪਨ ਭਾਸੇ ਹੈ। ਐਸੇ ਵਿੱਚ ਦ੍ਰਿਸ਼ਟਾਂਤ ਸੇ ਜੀਵ ਮੇਂ ਸਚੇ ਕਰਤਾ
ਪਨ ਕੀ ਭ੍ਰਾਂਤ ਦੂਰ ਹੋਵੇ ਹੈ। ਸੰਗ ਭ੍ਰਮ ਕੀ ਨਵਿਰਤੀ ਘਟਾ ਕਾਸ ਦ੍ਰਿਸ਼ਟਾਂਤ ਜੇ
ਹੋਵੇ ਹੈ, ਜੈਸੇ ਘਟ ਕੇ ਬੀਚ ਆਵਨ ਸੇ ਅਕਾਸ ਕਾ ਘਟ ਕੇ ਸਾਥ ਸੰਗ ਪ੍ਰਤੀਤ
ਹੁੰਦਾ ਹੈ। ਤੈਸੇ ਤੀਨ ਸਰੀਰ ਰੂਪ ਉਪਾਧੀ ਸੇ ਸੰਗ ਦਾ ਭਰਮ ਦੂਰ ਹੈ। ੪=ਵਿਕਾਰ
ਭਰਮ ਕੀ ਨਵਿਰਤੀ=ਰੱਜ ਸਰਪ ਦ੍ਰਿਸ਼ਟਾਂਤ ਸੇ ਹੋਵੇ ਹੈ। ਜੈਸੇ ਰੱਜ ਮੇਂ ਵਿਖਾਈ
ਦੇਤਾ ਸਰਪ ਰੱਜ ਕਾ ਕਾਰਯ ਨਹੀਂ ਤੈਸੇ ਬ੍ਰਹਮ ਕਾ ਜੀਵ ਕਾਰਯ ਨਹੀਂ। ਕਾਰਯ
ਨਹੀਂ। ਜੇਕਰ ਬ੍ਰਹਮ ਕਾ ਕਾਰਯ ਹੋਵੇ ਤਬ ਬ੍ਰਹਮ ਸੇ ਇਸ ਕੀ ਉਤਪਤੀ ਮਾਨਨੀ
ਹੋਵੇਗੀ। ਜਿਸ ਕੀ ਉਤਪਤੀ ਹੋਵੇ ਹੈ ਉਸਕਾ ਨਾਸ ਭੀ ਹੋਵੇ ਹੈ। ਯਾਂ ਤੇ ਜੀਵ ਕੀ
ਨਾਸ ਦੇਹ ਸਾਥ ਅਵਸ਼ ਕਹਨਾ ਹੋਵੇਗਾ। ਔ ਨਾਸੀ ਹੂਏ ਇਸਕੀ ਮੁਕਤੀ ਕਹਿਨੇ
ਵਾਲੇ ਸਾਸਤ੍ਰ ਝੂਠੇ ਹੋਵੇਂਗੇ। ਕਾਹੇ ਤੈ ਜਬ ਜੀਵ ਸੂਪ ਸੇ ਮਰ ਗਿਆ ਤਬ ਬੰਧਨੋ ਕੇ
ਸਾਥ ਹੀ ਦੂਰ ਹੋ ਜਾਨੇ ਸੇ ਬੰਧਨੋਂ ਸੇ ਛੂਟਨਾ ਰੂਪ ਮੁਕਤੀ ਭੀ ਕੋਈ ਆਸ ਨਾ
ਰਹਿਨੇ ਸੇ ਕਾਹੂ ਕੀ ਨਹੀਂ ਹੋਵੇਗੀ। ਔ ਸਾਸਤ੍ਰ ਕਹੇ ਹੈ ਸਾਧਨੋ ਸੇ ਜੀਵ ਕੀ
ਮੁਕਤੀ ਹੋਵੇ ਹੈ। ਯਾਂਤੇ ਕਹਿਨੇ ਵਾਲੇ ਸਾਸਤ੍ਰ ਸਰਥ ਥਾਂ ਝੂਝੇ ਬਨ ਜਾਵੇਂਗੇ। ਔ
ਮੁਕਤ ਕੇ ਲਾਭ ਹੇਤ ਤਿਨਕਾ ਉਪਦੇਸ਼ ਕਰਨ ਵਾਲੇ ਗੁਰੂ ਭੀ ਵੈਸੇ ਹੀ ਬਨ
ਜਾਵਾਂਗੇ। ਔਰ ਦੇਹ ਕੇ ਸਾਥ ਆਤਮਾ ਕੇ ਦੂਰ ਹੋਨੇ ਸੇ ਦੇਹ ਸੇ ਭਿੰਨ ਆਤਮਾ ਭੀ
ਸਿੱਧ ਨਹੀਂ ਹੋਵੇਗਾ। ਐਸੇ ਭਏ ਸਭ ਕੇ ਮਤੋਂ ਕਾ ਚਾਰ ਵਾਕ ਮੱਤ ਮੇਂ ਅੰਤਰ ਭਾਵ
ਹੋਵੇਗਾ। ਯਾਂਤੇ ਵਿਕਾਰ ਮਾਨਨੇ ਮੇਂ ਐਸੇ ਦੋਖ ਆਵਨੇ ਸੇ ਜੀਵ ਬ੍ਰਹਮ ਕਾ ਕਾਰਜ
ਨਹੀਂ ਬਨੇ। ਐਸੇ ਰੱਜ ਸਰਪ ਸੇ ਦ੍ਰਿਸ਼ਟਾਂਤ ਸੇ ਵਿਕਾਰ ਭਰਮ ਕੀ ਨਿਵਿਰਤੀ ਹੋਵੇ
ਹੈ। ਈਹਾਂ ਯਹ ਭੀ ਜਾਨ ਲੈਨਾਂ ਯਵਨ ਲੋਕ ਅਰ ਚਾਹੋ ਸੰਪ੍ਰਦਾਇ ਕੇ ਵੈਸ਼ਨਵ
ਲੋਕ ਪ੍ਰਮਾਤਮਾ ਸੇ ਜੀਵ ਕੀ ਉਤਪਤੀ ਮਾਨੇ ਹੈ। ਔ ਉਤਪਤੀ ਮਾਨਨੇ ਮੇਂ ਪੂਰਬ
ਕਰੇ ਸਭੀ ਦੋਖ ਆਵੇ ਹੈ॥ ਯਾਂਤੇ ਏਨੀ ਅੰਸ ਮੇਂ ਉਨ ਦੋਨੋਂ ਕੇ ਮੱਤ ਅਸੰਗਤ ਹੈ॥
ਨਾਨਕ ਕੁੰਡਲ ਦ੍ਰਿਸ਼ਟਾਂਤ ਸੇ ਜਗਤ ਬ੍ਰਹਮ ਸੇ ਭਿੰਨ ਹੈ। ਇਸ ਭਰਮ ਕੀ ਨਵਿਰਤੀ
ਹੋਵੇ ਹੈ। ਜੈਸੇ ਕਨਕ ਕਾ ਸਰੂਪ ਕੁੰਡਲ ਕਨਕ ਸੇ ਜੁਦਾ ਨਹੀਂ ਹੈ। ਤੈਸੇ ਬ੍ਰਹਮ ਕਾ
ਸਰੂਪ ਨਿਖਲ ਜਗਤ ਬ੍ਰਹਮ ਸੇ ਜੁਦਾ ਨਹੀਂ। ਇਹ ਵਿਸ ਸੰਸਾਰ ਤੁਮ ਦੇਖਦੇ ਇਹੁ
ਹਰਿ ਕਾ ਰੂਪ ਹੈ ਹਰਿ ਰੂਪ [illegible] ਆਇਆ [illegible] ਦ੍ਰਿਸ਼ਟਾਂਤ ਸੇ

ਜਗਤ ਬ੍ਰਹਮ ਸੇ ਭਿੰਨ ਹੈ॥ ਇਸ ਭਰਮ ਕੀ ਨਵਿਰਤੀ ਹੋਵੇ। (ਸੰਪੂਰਨ)

## ੯੯. ਚਾਰ ਪ੍ਰਕਾਰ ਦੀ ਭਗਤੀ

੧) ਸਵਾਮੀ ਦਾਸ ਭਾਵ ਇਕ ਆਹਿ॥ ੨) ਪਿਤਾ ਪ੍ਰਤ੍ਰਕਾ ਦੂਤੀ ਕਹਾਹਿ॥ ੨=ਪਤੀ ਇਸਤ੍ਰੀ ਕੋ ਲਖ ਤੀਜੋ=੫ ਚੌਥਾ ਯਾਰ ਭਵ ਗੁਨ ਲੀਜੋ॥ ਵਖਿਆਨ॥ ਇਹ ਚਾਰ ਪ੍ਰਕਾਰ ਦੀ ਭਗਤੀ ਇੱਕ ਅਕਾਲ ਪੁਰਖ ਵਿੱਚ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਨਿਭਾਈ ਹੈ॥ (੨) ਦੋਹਰਾ-ਠਾਢ ਭਯੋ ਮੈਂ ਜੋਰ ਕਰ ਬਚਨ ਕਹਾ ਸਿਰ ਨਿਆਇ :-ਇਸ ਵਿੱਚ ਸ੍ਵਾਮੀ ਪ੍ਰੇਮਸਰ ਦਾ ਤੇ ਦਾਸ ਦਾ ਦਰਜਾ ਵਿਖਾਇਆ ਹੈ॥ (੨) ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਇਸ ਵਿੱਚ ਪਿਤਾ ਤੇ ਪੁੱਤਰ ਦਾ ਦਰਜਾ ਕਿਹਾ ਹੈ॥ (੩) ਦ੍ਵੈ ਤੇ ਏਕ ਰੂਪ ਹੋਇ ਗਏ॥ ਇਸ ਵਿੱਚ ਇਸਤ੍ਰੀ ਤੇ ਪਤੀ ਦੀ ਭਗਤੀ ਦੱਸੀ ਹੈ॥ (੪) ਯਾਰੜੇ ਦਾ ਸਾਨੂੰ ਸੱਥਰ ਚੰਗਾ-ਇਸ ਵਿੱਚ ਯਾਰ ਭਾਵ ਦਾ ਦਰਜਾ ਰੱਖਿਆ ਹੈ। ਇਹ ਚਾਰ ਪ੍ਰਕਾਰ ਭਗਤੀ ਦੇ ਦਰਜੇ ਹਨ। ਪੰਥ ਪ੍ਰਕਾਸ਼ ਦੇ ੨੬ ਅਧਿਆਇ ਵਿੱਚ।

ਭਗਤੀ ਚਾਰ ਤਰ੍ਹਾਂ ਦੀ ਹੁੰਦੀ ਹੈ : ਸੁਖਪਨ-ਮੀਤ ਕਰੇ ਸੋਈ ਹਮ ਚ੍ਹਾਨਾ ਮੀਤ ਕੇ ਕਰਤਬ ਕੁਸਲ ਸਮਾਨਾ॥ (੨) ਪੁਤ੍ਰ ਦੀ ਭਾਵਨਾ ਕਰਦੇ-ਤੁਮ ਮਾਤ-ਪਿਤਾ ਹਮ ਬਾਰਕ ਤੇਰੇ॥ ੩ ਦਾਸਾ ਭਾਵ ਧਾਰ ਕੇ:-ਹਮ ਚਾਕਰ ਗੋਬਿੰਦ ਕੇ ਠਾਕੁਰ ਮੇਰਾ ਭਾਰਾ ॥ ੪ ਪਤੀ ਸਤੀ ਤ੍ਰੀਕੇ ਨਾਲ ਸਭ ਸਹੀਆਂ ਸਹੁ ਰਾਵਨ ਗਈਆਂ ਹਉ ਦਾਧੀ ਕੈ ਦਰ ਜਾਵਾ॥

## ੧੦੦. ਅਲੰਕਾਰ ਗੁਰਬਾਣੀ ਦਾ

***ਧੁਰ ਕੀ ਬਾਣੀ ਆਈ॥ ਤਿਨ ਸਗਲੀ ਚਿੰਤ ਮਿਟਾਈ॥***

ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥ ਜੈਸੀ ਮੈਂ ਆਵੇ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ। ਹੋਰ ਜੋ ਬਾਣੀਆਂ ਮੰਨੀਆਂ ਹਨ, ਉਹ ਧੁਰ ਦੀਆਂ ਬਾਣੀਆਂ ਨਹੀਂ ਕਹੀਆਂ ਜਾ ਸਕਦੀਆਂ ਚਾਰ ਤਰ੍ਹਾਂ ਦੀਆਂ ਬ੍ਰਹਿਮੰਡ ਦੀਆਂ ਬਾਣੀਆਂ ਹਨ। ੧ ਤਾਤਕ-ਜੋ ਪੰਚਾਂ ਤੱਤਾਂ ਦੀਆਂ ਵੱਖ ਵੱਖ ਆਵਾਜ਼ਾਂ ਹਨ। ਧਰਤੀ ਨੂੰ ਜਦ ਪਟੀਏ ਤਾਂ ਠੱਕ-ਠੱਕ ਦੀ ਆਵਾਜ਼ ਹੁੰਦੀ ਹੈ ਜਿਤਨੇ ਵਾਜੇ ਪੰਜ ਪ੍ਰਕਾਰ ਦੇ ਮੰਨੇ ਜਾਂਦੇ ਹਨ। ਤੰਤੰਤੀ ਬਿਤ ਚਰਮ ਕਾ ਆਦਿ ਪੌਣਾਂ ਸੇ ਵਜਦੇ ਹਨ ਦਸ ਪ੍ਰਕਾਰ ਦੇ ਵੀ ਵਾਜੇ ਮੰਨੇ ਹਨ। ਚੌਠ ਪ੍ਰਕਾਰ ਦੇ ਵੀ ਮੰਨੇ ਹਨ। ਗੁਰਮਤਿ ਨਿਰਨੇ ਸਾਗਰ ਮੇਂ॥ ਬੋਲੇ ਪਵਨ ਗਗਨ ਗਰਜੈ, ਜੋ ਦਸਮੇ ਦੁਆਰ ਮੇਂ ਵਾਜੇ

ਸੁਣਾਈ ਦਿੰਦੇ ਹਨ। ਉਹ ਸਾਰੇ ਪੌਣ ਸੇ ਹੀ ਵਜਦੇ ਹਨ, ਜਿੱਥੇ ਸੰਖ ਦੀ ਤਰ੍ਹਾਂ ਸੁਣਾਈ ਦਿੰਦੀ ਹੈ। ਉਥੇ ਵਲਾਂ ਵਾਲੀ ਨਾੜੀ ਹੈ। ਉਸਦੇ ਵਿੱਚ ਦੀ ਪੌਣ ਰੁਕ ਕੇ ਚੱਲਦੀ ਹੈ, ਸੰਖ ਜੈਸੀ ਆਵਾਜ਼ ਹੁੰਦੀ ਹੈ, ਕਿਤੇ ਖੋਹ ਕੇ ਓਥੇ ਸਾਰੰਗੀ ਜੈਸੀ ਗਜ ਫੇਰਨ ਵਤ ਬੀਨਾ ਬੰਸਰੀਆਂ ਆਦਿ ਦੀਆਂ ਪ੍ਰਤੱਖ ਵੀ ਫੂਕ ਮਾਰਨ ਤੋਂ ਆਵਾਜ਼ ਦਿੰਦੇ ਹਨ ਅਤੇ ਦੂਜੇ ਮਹੀਤਤਕ ਬਾਣੀ ਹੈ, ਜੋ ਕਿਸੇ ਤੇ ਤਾਈਂ ਅਕਾਸ਼ਬਾਣੀ ਹੋਣੀ ਹੈ, ਜੈਸੇ ਬ੍ਰਹਮਾ ਨੂੰ ਹੋਈ ਬ੍ਰਹਮਾ ਤਪ ਕਰ ੩ ਤਾਂ ਸਿਸ਼ਟੀ ਰਚਨ ਦੀ ਸ਼ਕਤੀ ਹੋਈ ਅਤੇ ਸ੍ਰਵਣ ਦੇ ਮਰਨ ਤੋਂ ਦਸਰਥ ਉਪਰਾਮ ਹੋਇਆ ਅਕਾਸ਼ਬਾਣੀ ਕਿਹਾ ਉਦਾਸ ਨਾ ਹੋ ਤੇਰੇ ਘਰ ਰਾਮ ਚੰਦ੍ਰ ਜੀ ਅਵਤਾਰ ਪੈਦਾ ਹੋਣਗੇ ਅਤੇ ਜਿਸ ਤ੍ਰਾਂ ਕਸ਼ਮੀਰੀ ਪੰਡਤਾਂ ਨੂੰ ਅਮਰਨਾਥ ਦੇ ਮੰਦਰ ਦੇ ਪ੍ਰਤਕਾ ਅਮਰਾਵਤੀ ਅੱਖਰਾਂ ਵਿੱਚ ਉਤਰੀ ਸੀ, ਤੀਜੀ ਪ੍ਰਕ੍ਰਿਤਕ ਬਾਣੀ ਹੈ-ਜੋ ਫਰਿਸ਼ਤੇ ਆਦਿ ਦੇ ਰਾਹੀਂ ਪੈਗਾਮ ਕਿਸੇ ਦੇ ਤਾਈਂ ਔਣਾ ਹੈ ਜਿਵੇਂ ਕਹਿੰਦੇ ਹਨ, ਫਰਿਸ਼ਤੇ ਦੇ ਰਾਹੀਂ ਮੁਹੰਮਦ ਦੇ ਤਾਈਂ ਤੀਹ ਸੁਪਾਰੇ ਉਤਰੇ ਕੁਝ ਮੱਕੇ ਦੀ ਧਰਤੀ ਵਿੱਚ ਅਤੇ ਕੁਝ ਮਦੀਨੇ ਦੀ ਧਰਤੀ ਵਿੱਚ ਅਤੇ ਇਸਾਈ ਮੰਨਦੇ ਹਨ। ਅੰਜੀਲ ਈਸਾ ਦੇ ਤਾਈਂ ਬਹੀਆਂ ਸ਼ਕਲ ਵਿੱਚ ਉਤਰੀ ਸੀ, ਉਸ ਈਸਾ ਜੀ ਦਾ ਜੀਵਨ ਰੂਪ ਅੰਜੀਲ ਮਤੀ ਨੇ ਮਗਰੋਂ ਲਿਖੀ ਹੈ ਅਤੇ ਕੁਰਾਨ ਵੀ ਮੁਹੰਮਦ ਦੇ ਮੁਰਸ਼ਦ ਨੇ ਤੀਹ ਪੱਤ੍ਰਕਾ ਦੀ ਸ਼ਕਲ ਵਿੱਚ ਇਸਦੇ ਪਾਸ ਪਾਸ ਭੇਜਿਆ ਸੀ ਉਤਰਿਆ ਨਹੀਂ, ਚੌਥੀ : ਤ੍ਰਿਗੁਣਾਤਮਕ ਬਾਣੀ ਹੈ, ਜਿਸ ਵਿੱਚ ਤਿੰਨ ਗੁਣਾਂ ਦਾ ਕਥਨ ਹੋਵੈ ਤ੍ਰਿਗੁਣ ਵਿਸ਼ਿਆ ਵੇਦਾਂ ਜੋ ਕਰਮਕਾਂਡ ਵੀ ਅੱਸੀ ਹਜ਼ਾਰ ਸੁਤੀ ਹੈ ਏ ਤਮੋ ਗੁਣ ਦਾ ਕਥਨ ਹੈ ਅਤੇ ਜੋ ੧੬ ਹਜ਼ਾਰ ਸੁਤੀ ਉਪਾਸਨਾ ਕਾਂਡ ਹੈ ਏ ਰਜੋ ਗੁਣ ਹੈ ਅਤੇ ਜੋ ਚਾਰ ਹਜ਼ਾਰ ਸੁਤੀ ਗਿਆਨ ਦਾ ਕਥਨ ਕਰਦੀ ਹੈ ਏਹ ਜਤੋ ਗੁਣ ਰੂਪ ਹੈ ਸਤੋਂ ਸੰਚਾਇ ਤੇ ਗਿਆਨ । ਜੇ ਬੇਦ ਬਾਣੀ ਜਾਂ ਕੁਰਾਣ, ਪੁਰਾਣ ਆਦਿ ਬਾਣੀਆਂ ਮੰਨੀਆਂ ਹਨ, ਏਸ ਕਰਕੇ ਕੋਈ ਗੱਲ ਨਿਸ਼ਚੇ ਨਹੀਂ ਕੀਤੀ ਜਾ ਸਕਦੀ ਹੈ। ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰਨ ਜਾਇ ਸੰਸਾਦ ਹਿਰਦੈ ਬਸੈ ਕਉਨ ਹਿਰੈ ਅਭਿਆਨ, ਏਸੇ ਕਰਕੇ ਕਿਹਾ ਹੈ ਬ੍ਰਹਮੈ ਬੇਦ ਬਾਣੀ ਪਰਗਾਸੀ ਮੋਹ ਪਸਾਰਾ॥ ਇਹ ਧੁਰ ਕੀ ਬਾਣੀ ਨਹੀਂ ਕਹੀ ਜਾ ਸਕਦੀ ਹੈ ਅਤੇ ਕੁਰਾਨ ਵਿੱਚ ਕਿਹਾ ਹੈ ਮੋਮਨ ਬਣਨੇ ਸੇ ਤੁਰਾਨ ਬਹਿਸ਼ਤ ਵਿੱਚ ੭੨-੭੨ ਹੂਰਾਂ ਮਿਲਣਗੀਆਂ। ਅੰਗੂਰਾਂ ਦੀ ਸ਼ਰਾਬ ਸਹਿਤ ਦੀਆਂ ਨਦੀਆਂ ਦੁੱਧ ਦੇ ਪਿਆਲੇ ਅਰਬ ਦੀਆਂ ਖਜੂਰਾਂ ਚਾਂਦੀ ਦੇ ਗਹਿਣੇ। ਦਰੋਗ ਪੜ ਪੜ ਖੁਸ਼ੀ ਹੋਏ ਬੇਖਬਰ ਬਾਦਬਕਾਹਿ ਏਹ ਵੀ ਧੁਰ

ਕੀ ਬਾਣੀ ਕਿਵੇਂ ਕਹੀ ਜਾ ਸਕਦੀ ਹੈ ਤਾਂ ਹੀ ਕਬੀਰ ਜੀ ਨੇ ਕਿਹਾ ਕਿ ਕਹਿਤ ਕਬੀਰ ਭਲੇ ਅਸਵਾਰਾ, ਬੇਦ ਕਤੇਬ ਤੇ ਰਹੈ ਨਿਆਰਾ॥ ਅਤੇ ਚਾਰ ਤਰ੍ਹਾਂ ਦੀਆਂ ਪਿੰਡ ਦੀਆਂ ਬਾਣੀਅ ਹਨ, ਜੋ ਬੇਦ ਆਦਿ ਹਨ ਏਨਾ ਅਨੁਸਾਰ ਕਰਮ ਆਦਿ ਕਰਨੇ ਤਾਂ ਚਿੰਤਾ ਹੀ ਬਣੀ ਰਹਿੰਦੀ ਹੈ ਅਤੇ ਜੋ ਏਹ ਧੁਰ ਕੀ ਬਾਣੀ ਹੈ ਏਹ ਸਾਰੀਆਂ ਚਿੰਤਾ ਮੇਟ ਕੇ ਅਚਿੰਤ ਪਦ ਵਿੱਚ ਟਕੌਣ ਨਾ ਉਇ ਦੁਖ ਜਾਹਿਰ। ਗੁਰਬਾਣੀ ਇਸ ਜਗ ਮਹਿ ਚਾਨਣ॥

**੧੦੧. ਅਲੰਕਾਰ ਗਿਆਨ ਸਮਗਰੀ**

**ਪੰਜ ਪ੍ਰਕਾਰ ਦੀ ਸਿੱਖੀ**

੧ ਧੰਧੇ ਦੀ ਕੰਮ ਤੋਂ ਯਾਦ ਕਰਨਾ ਕਿਸੇ ਔਧ ਵੇਲੇ, ਕਾਮ ਪਰੇ ਹਰਿ ਸਿਮਰੀਐ॥੨॥ ਦੇਖਾ ਦੇਖੀ ਦੀ ਕਿਸੇ ਲੀਡਰ ਨੂੰ ਵੇਖ ਕੇ ਉਹੋ ਜਿਹਾ ਬਣ ਜਾਣਾ ਕ੍ਰਿਪਾਨ ਲਾਹ ਦੇਵੇ ਤਾਂ ਲਾਹ ਦੇਣੀ॥ ਦੇਖਾ-ਦੇਖੀ ਸ੍ਵਾਂਗ ਧਰ॥ ੩=ਹਿਰਸ ਦੀ- ਜਿੱਥੇ ਲਾਲਚ ਮਿਲੇ ਉਧਰੇ ਹੋ ਜਾਣਾ ਅਤੇ ਚੰਗਾ ਮੰਦਾ, ਸੱਚ, ਝੂਠ ਦੀ ਕੋਈ ਵਿਚਾਰ ਨਾ ਕਰਨੀ ਜਿੱਧਰੋਂ ਦਮੜੇ ਮਿਲੇ ਉਸ ਦੀ ਦਾ ਹੀ ਹੋ ਬੈਠਣਾ॥ ਮਖੀ ਮਿਠੇ ਮਰਨਾ॥ ੪ ਸਿਦਕ-ਦੀ ਜਿਵੇਂ ਅਨੰਦਪੁਰ ਸਾਹਿਬ ਸਿੱਖਾਂ ਨੇ ਅੱਠ ਮਹੀਨੇ ਦੋ ਮਹੀਨਿਆਂ ਦੇ ਰਾਸਣ ਤੇ ਕੱਟੇ ਸਿਦਕ ਨਾ ਛੱਡਿਆ॥ ਬਾਬਾ ਦੀਪ ਸਿੰਘ ਆਦਿਕ ਸਿੰਘ ਆਦਿਕ ਸਿੰਘਾਂ ਨੇ ॥ ੫ ਭਾਓ ਦੀ-ਜਿਵੇਂ ਘਨਈਆ ਜੀ ਹਰ ਇੱਕ ਵਿੱਚ ਗੁਰੂ ਕਾ ਰੂਪ ਜਾਣ ਕੇ ਪਾਣੀ ਪਿਲਾਉਂਦੇ ਤੇਸਤਿਗੁਰਾਂ ਡੱਬੀ ਮੱਲਮ ਦੀ ਪਾਸੋਂ ਦਿੱਤੀ। (ਭਾਈ ਨੰਦ ਲਾਲ ਜੀ) ਹਰਿ ਇੱਕ ਚਸਮ ਗੁਰੂ ਗੋਬਿੰਦ ਸਿੰਘ, ਸ੍ਵਣ ਬਾਣੀ ਸੁਜਸ ਪੁਰ ਲਾਗੀ॥ ਸੋ ਪਾਇ ਜਿਸ ਵਡਭਾਗੀ

ਸਤਿ ਸੰਗਤਿ ਕੇ ਵਿਘਨ :-੧. ਬਿਅਦਬੀ ੨. ਕੁਵੇਲੇ ਜਾਣਾ॥ ੩॥ ਕਠੋਰਤਾ ੪. ਕ੍ਰਿਪਨਤਾ॥ ਈਰਖਾ॥ ੬. ਮਨ ਚੰਚਲ॥ ੭. ਹੰਕਾਰ॥ ੮. ਨੇਮ ਨਾ ਨਿਭਣਾ। ਬਕਵਾਦੀ ਹੋਣਾ। ੧੦॥ ਔਗੁਣ ਗ੍ਰਹੀ ਹੋਣਾ॥

ਬਾਣੀ ਮੰਤ੍ਰ ਮੈ ਵਿਘਨ :-ਅਸਰਧਾ, ਅਸੁਰ, ਅਹੰਕਾਰ, ਦੇਖਾ ਦੇਖੀ, ਗੀਸ॥ ਕ੍ਰੋਧੀ ਸੁਭਾਵ, ਕਾਮਨਾ ਬਹੁਤ, ਕ੍ਰਿਪਨਤਾ, ਅਸੁਧ ਮੁਖੇ, ਝੂਠ, ਮਨ ਨਾ ਠਹਿਰਨਾ॥ ਜੀਵ ਦਾ ਦੇਸ ਰਿਦਾ ਕੰਠ ਨੇਤ੍ਰ ਕਾਲ, ਜਗ੍ਰਤ ਸੁਪਨ ਸਖੋਪਤ ਵਸਤ, ਵਿਸ੍ਰ ਤ੍ਰੈਸਯ ਪ੍ਰਗਯ॥

**੧੦੨. ਬਿਚਾਰ ਸਾਗਰ ਅਭਾਸ ਦੀਆਂ ਸਤਿ ਅਵਸਥਾ**

੧ ਅਗਿਆਨ-ਨਹ ਜਾਨੂ ਮੈਂ ਬ੍ਰਹਮ ਕੋ ਯਾਂਕੋ ਕਹਤ ਅਗਿਆਨ॥

੨. ਅਵਰਨ-ਬ੍ਰਹਮ ਹੈ ਨਹੀਂ ਭਾਨ ਹੈ ਇਹ ਅਵਰਨ ਸੁਜਾਨ॥ ਅਸਤ੍ਹਾ ਪਦ ਸਕਤ ਬ੍ਰਹਮ ਹੈ ਨਹੀਂ ਅਭਾਨ ਪਾਦ ਪ੍ਰਤੀਤੀ ਹੋਵੈ ਨਹੀਂ ਦੋਨੋ ਕਾ ਨਾਮ ਅਵਰਨ ਹੈ।

੩. ਭਰਾਂਤ :-ਜਨਮ ਮਰਨ ਗਮਨਾ ਗਮਨ ਪੁਨਯ ਪਾਪ ਸੁਖ ਖੇਦ॥ ਨਿਜ ਸੂਪ ਮੈਂ ਭਾਨ ਹੈ ਭ੍ਰਾਂਤ ਬਖਾਨੀ ਭੇਦ ਇਸ ਕਾ ਨਾਮ ਲੋਕ ਹੈ।

੪ ਦੁਵਿਧ ਗਿਆਨ-ਪ੍ਰੋਛ ਗਿਆਨ ਸਤਿ ਬ੍ਰਹਮ ਪ੍ਰੋਛ ਹੈ।

੫. ਅਪ੍ਰੋਛ-ਅੰਹ ਬ੍ਰਹਮ ਅਪ੍ਰੋਛ॥

੬.ਭ੍ਰਾਂਤ ਨਾਸ-ਜਨਮ ਮਰਨ ਮੇਂ ਮੈਂ ਨਹੀਂ, ਸੁੱਖ ਦੁੱਖ ਲੇਸ਼, ਕਿੰਤੂ ਅਜਨਯ ਕੂਟਸਥ ਮੈਂ ਭ੍ਰਾਂਤ ਨਾਸ ਏ ਬੇਜ॥

੭. ਹਰਖ ਸੂਰੂਪ-ਸੰਸਯ ਰਹਤ ਸਰੂਪ ਕੋ ਹੋਇ ਅਦਵੈ ਗਿਆਨ॥ ਜਬ ਉਪਜੈ ਹਿਯ ਮੋਦ, ਤਬ ਸੋ ਤੂੰ ਹਰਖ ਪਛਾਨ॥

**੧੦੩. (ਹਉਮੈ ਬਿਨਸੀ ਗਾਠੇ)-**

ਹਉਮੇ ਕਰਕੇ ਜੋ ਕਰਮ ਗ੍ਰੰਥੀ ਚਿਤ ਜੜ੍ਹ ਗ੍ਰੰਥੀ ਸੰਸੇ ਗ੍ਰੰਥੀ ਆਦਿ ਗੰਢਾਂ ਪਈਆਂ ਹੋਈਆਂ ਸੀ ਏਹ ਨਾਸ ਹੋ ਗਈਆਂ। ਕ੍ਰਮ ਗ੍ਰੰਥੀ ਏਹ ਹੈ ਜੋ ਹੰਗਤਾ ਸਹਿਤ ਕਰਮ ਕਰਨੇ ਹਨ ਕੇ ਮੈਂ ਕਰਦਾ ਹਾਂ। ਮੈਂ ਭੋਗਦਾ ਹਾਂ ਇਹ ਇਉਂ ਨਾਸ ਹੁੰਦੀ ਹੈ, ਸਾਧੋ ਇਹੁ ਤਨ ਮਿਥਿਆ, ਜਾਨੋ ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ ਤਬ ਇਹੁ ਕਮਾਵਨ ਪਰਿਆ ਜਬ ਏਹੁ ਕਛੂ ਨਾ ਹੋਤਾ॥੨. ਦੂਜੀ ਚਿੱਤ ਜੜ੍ਹ ਗ੍ਰੰਥੀ ਹੈ-ਚੇਤਨ ਤਾਂ ਸਤ ਚਿਤ ਅਨੰਦ ਰੂਪ ਹੈ ਅਤੇ ਦੇਹ ਅਸਤ ਜੜ੍ਹ ਦੁਖ ਰੂਪ ਹੈ। ਇਹ ਜੀਵ ਦੇਹ ਨੂੰ ਤਾਂ ਸਤ ਮੰਨੀ ਬੈਠਾ ਹੈ ਤੇ ਚੇਤਨ ਨੂੰ ਅਸੱਤ ਮੰਨਦਾ ਹੈ ਕਿ ਕਿਤੈ ਖਨੀ ਨਹੀਂ ਹੈ। ਦੇਹ ਨੂੰ ਤੁਰਦੀ ਫਿਰਦੀ ਕਰਕੇ ਚੇਤਨ ਮੰਨੀ ਬੈਠਾ ਹੈ ਤੇ ਚੇਤਨ ਜੜ੍ਹ ਮੰਨਦਾ ਹੈ। ਦੇਹ ਨੂੰ ਸੁਖਦਾਇਕ ਮੰਨੀ ਬੈਠਾ ਹੈ ਤੇ ਚੇਤੰਨ ਨੂੰ ਦੁੱਖ ਰੂਪ ਕਿ ਰੱਬ ਹੀ ਸਭ ਨੂੰ ਦੁੱਖ ਦਿੰਦਾ ਹੈ। ਤੀਜੀ ਸੰਸੇ ਗ੍ਰੰਥੀ ਹੈ-ਪ੍ਰਮਾਣ ਗਤਿ ਸੰਸਾ ਪ੍ਰਮੇਅ ਗਤਿ ਸੰਸਾ ਤੇ ਵਿਪਰਜੇ ਏਹ ਤਿੰਨ ਸੰਸੇ ਹਨ-ਸ਼ਰਧਾ ਰਾਮ ਨਾਮ ਲੱਗੀ ਤਿੰਨ ਦੂਜੇ ਚਿਤ ਨਾ ਲਾਇਆ ਰਾਮ॥ ਪ੍ਰਮਾਣ ਗਤ ਸੰਸਾ ਸ੍ਰਵਣ ਸੇ ਨਾਸ ਹੁੰਦਾ ਹੈ। ਪ੍ਰੇਮਅ ਗਤਿ ਸੰਸਾ ਮੰਨਣ ਸੇ ਨਾਸ ਹੁੰਦਾ ਹੈ। ਵਿਪਰਜੇ-ਨਧਿਆਸਣ ਕਰਕੇ

ਨਾਸ ਹੁੰਦਾ ਹੈ। ਏ ਗੰਢਾ ਨਾ ਹੋ ਗਈਆਂ ਹਨ।

### ੧੦੪. ਕਥਾ ਰੂਪ ਨਦੀ

ਤਾਈ ਰਾਮ ਕੌਰ ਜੀ ਤੇ ਪਰਬਤ ਵਾਂਗ ਹਨ, ਤੇ ਜੋ ਕਥਾ ਕਰਦੇ ਹਨ ਇਹ ਨਦੀ ਪੈਦਾ ਹੋਈ ਹੈ। ਸੁਭ ਕਰਮ ਵਾਲੀ ਗੁਰਾਂ ਦਾ ਜਸ ਰੂਪ ਸਿਖਿਆ ਪਾਣੀ ਭਰਿਆ ਹੈ, ਜੋ ਪ੍ਰੇਮ ਪੈਦਾ ਹੋਣਾ ਹੈ, ਇਹ ਉੱਜਲ ਪ੍ਰਵਾਹ ਹੈ। ਭ੍ਰਮ ਤੇ ਬੇਮੁਖਤਾ ਦੇ ਦੋ ਕਿਨਾਰੇ ਹਨ ਪੱਕੇ॥ ਜਿਨਾਂ ਕਿਨਾਰਿਆਂ ਤੇ ਔਗਣਾਂ ਰੂਪ ਬ੍ਰਿਛ ਸਮੂਹ ਫੂਲੇ ਹਨ। ਕਥਾ ਦਾ ਜੋ ਪੜਨਾਂ ਤੇ ਸੁਣਨਾ ਹੈ ਇਹ ਪ੍ਰਵਾਹ ਬਲ ਵਾਲਾ ਤੇਜੀ ਨਾਲ ਚਲ ਰਿਹਾ ਹੈ, ਜੜ੍ਹਾਂ ਸਮੇਤ ਬ੍ਰਿਛ ਤੇ ਕਿਨਾਰੇ ਭੰਨੀ ਜਾਂਦਾ ਹੈ। ਸ੍ਰੇਸ਼ਟ ਗੁਣਾਂ ਰੂਪ ਕਮਲ ਪ੍ਰਫੁੱਲਤ ਹੋ ਰਹੇ ਹੈ ਬਹੁਤੇ॥ ਜੋ ਸੰਤਾਂ ਦੇ ਮਨ ਰੂਪ ਭੌਰਿਆਂ ਨੂੰ ਚੰਗੇ ਲਗ ਰਹੇ ਹਨ। ਨਦੀ 'ਚ ਤੇ ਅਨੇਕਾਂ ਜੀਆਂ ਜੰਤ ਹੁੰਦੇ ਹੈ ਏਧਰ ਜੋ ਸਮੂੰਹ ਸਿੰਘ ਕਥਾ ਸੁਣਦੇ ਹੈ ਇਹ ਜਲ ਜੰਤਾਂ ਵਾਂਗ ਅਨੰਦ ਕਰ ਰਹੇ ਹਨ। ਦਸਾਂ ਸਤਿਗੁਰਾਂ ਰੂਪ ਜਿਸ ਨਦੀ ਦੇ ੨੦ ਘਾਟ ਹਨ। ਜੋ ਤੇਹ ਕਰਕੇ ਦੁਖੀ ਹਨ ਉਹ ਤੇਹ ਦੇ ਅਧੀਨ ਹੋ ਕੇ ਨੇੜੇ ਔਂਦੇ ਹੈ ਗੁਰਾਂ ਦਾ ਜਸ ਪੂਰ ਪਾਣੀ ਪੀ ਕੇ ਸੁਖ ਪੌਂਦੇ ਹੈ ਉਹ ਵਿਸ਼ਿਆਂ ਦੀ ਤੇਹ ਛੇਤੀ ਨਾਸ ਕਰ ਲੈਂਦੇ ਹਨ। ਉਸ ਨੂੰ ਫੇਰ ਧਰਮਰਾਜਾ ਰੂਪ ਧੁਪ ਦੁਖ ਨਹੀਂ ਦਿੰਦੀ। ਜੋ ਨਿਤਾ ਪ੍ਰਤੀ ਕੋਲ ਹੋ ਕੇ ਗੁਰਾਂ ਦੀ ਕਥਾ ਸੁਣਦੇ ਹੈ। ਏਸ ਕਥਾ ਨੂੰ ਕਥਨ ਵਾਲੇ ਤਾਈ ਰਾਮ ਕੌਰ ਜੀ ਮਾਲੀ ਹਨ, ਬਾਗ 'ਚ ਤੇ ਚੀਜ਼ਾਂ ਕੱਠੀਆਂ ਕਰੀਦੀਆਂ ਹੈ, ਏਧਰ ਗੁਰਾਂ ਦੀ ਕੀਰਤੀ ਕਠੀ ਕਰਨਾ ਕੀਤੀ। ਇਹ ਗੁਰਪ੍ਰਤਾਪ ਬਣੌਣ ਰੂਪ ਬਾਗ ਲਾਇਆ ਹੈ, ਜੋ ਧਿਆ ਹਨ ਇਹ ਬ੍ਰਿਛ ਹਨ। ਜੋ ਅਨੇਕ ਤਰ੍ਹਾਂ ਦੇ ਛੰਦ ਹਨ ਏਹ ਟਾਹਣੀਆਂ ਹਨ। ਜੋ ਅਨੇਕ ਤਰ੍ਹਾਂ ਦੀਆਂ ਤੁਕਾਂ ਏਹ ਪਤ੍ਰ ਕਰਕੇ ਗਾੜ੍ਹੀ ਛਾਂ ਹੈ। ਸਮੂੰਹ ਗੁਣਾਂ ਰੂਪ ਫੁਲ ਫੁਲੇ ਹਨ। ਜੋ ਅਰਥਾਂ ਨੂੰ ਕਹਿਣਾ ਹੈ ਇਹ ਸਹਿਤ ਫਲ ਦੇ ਬ੍ਰਿਛ ਝੁਲ ਰਹੇ ਹੈ। ਜਾਤੀ ਰੂਪ ਰਸ ਫਲਾਂ 'ਚੋਂ ਤਰਿਆ ਹੈ। ਦੁਖਾਂ ਰੂਪ ਧੂਪ ਨੂੰ ਨਾਜ ਕਰਨ ਵਾਲੀ ਛਾਂ ਹੈ। ਪ੍ਰੇਮ ਰੂਪ ਪਾਣੀ ਸਿੰਜਣਾ ਕੀਤਾ ਹੈ। ਜਿਸ ਕੋਲ ਮੋਹ ਰੂਪ ਹਰਿਆ ਪਸ਼ਊ ਕੋਲ ਨਹੀਂ ਔਂਦਾਂ। ਐਸਤ੍ਰਾਂ ਦੇ ਬਗੀਚੇ ਵਿੱਚ ਜੋ ਵਸਦਾ ਹੈ ਉਸ ਆਦਮੀ ਕੋਲੋ ਸਦਾ ਦੀ ਮੁਕਤੀ ਰੂਪ ਸੁਗੰਧੀ ਔਂਦੀ ਹੈ। ਰਾਸਿ ੩ ਅਧਿ.੧ ਅੰਕ ੧੭॥

### ੧੦੫. ਸਪਤ ਭੂਮਿਕਾ

*ਸਤਿਗੁਰੂ ਜੀ ਦਾ ਫਰਮਾਣ ਰੂਪ ਪ੍ਰਮਾਣ ਆਪ ਹੀ ਫਊਰਮਾਉਂਦੇ ਹਨ॥*

*ਪੂਰੇ ਕਾ ਕੀਆ ਸਭ ਕਿਛ ਪੂਰਾ ਘਟ ਵਧ ਕਿਛੁ ਨਾਹੀ॥*
*ਨਾਨਕ ਗੁਰਮੁਖ ਐਸਾ ਜਾਣੈਂ ਪੂਰੇ ਮਾਹਿ ਸਮਾਹੀ॥*

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੂਤ੍ਰ ਰੂਪ ਸਿਧਾਂਤ ਸ੍ਰੀ ਜਪੁਜੀ ਸਾਹਿਬ ਵਿੱਚ ਦਸ ਦਿੱਤਾ ਅਤੇ ਸਾਰੇ ਸ੍ਰੀ ਜਪੁਜੀ ਸਾਹਿਬ ਦਾ ਸਾਰੁ ਸਿਧਾਂਤ ਸ੍ਰੀ ਮੂਲ ਮੰਤ੍ਰ ਵਿੱਚ ਰਖਿਆ ਤੇ ਸਾਰੇ ਮੂਲ ਮੰਤ੍ਰ ਦਾ ਗੁਝੇ ਸੰਕੇਤ ਸਾਰ ਗੁਰ ਮੰਤਰ ਵਾਹਿਗੁਰੂ ਵਿੱਚ ਹੈ। ਸ੍ਰੀ ਜਪੁਜੀ ਸਾਹਿਬ ਵਿੱਚ ਤਾਂ ਇਕਦੂਜੀਭੌਂ ਤੋਂ ੩੭ ਵੀ ਪੌੜੀ ਤੱਕ ਸਤਿ ਭੂਮਿਕਾ ਦਸੀਆਂ ਹਨ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭੀ ਸਤ ਭੂਮਿਕਾ ਆਉਂਦੀਆਂ ਹਨ ਕੀ ਇਹ ਇਕ ਪੰਡਿਤ ਦੇ ਪੁਛਣ ਤੋਂ ਮਹਾਂਪੁਰਸ਼ਾਂ ਨੇ ਪ੍ਰਮਾਣ ਦੁਆਰਾ ਸੰਖੇਪ ਭਾਵ ਨਾਲ ਇਉਂ ਦਰਸਾਈਆਂ ਹਨ – ਸਪਤ ਭੂਮਿਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ

(੧) ਸੂਭ ਇੱਛਾ – ਪੰਥ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ। ਉਰਨ ਭੀਜੈ ਪਗ ਨ ਖਿਸੈ ਹਰਿ ਦਰਸਨ ਕੀ ਆਸਾ।

(੨) ਸੁਵਿਚਾਰਨਾ – ਸਾਧੋ ਇਹ ਤਨੁ ਮਿਥਿਆ ਜਾਨਉ। ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨਉ॥

*ਰਾਗ ਬਸੰਤੁ ਹਿੰਡੋਲ ਮਹਲਾ ੯॥ ਪੰਨਾ ੧੧੮੬॥*

(੩) ਤਨੁ ਮਾਨਸਾ– ਕਾਮ ਕ੍ਰੋਧ ਮਦ ਲੋਭ ਮੋਹ, ਦੁਸਟ ਬਾਸਨਾ ਨਿਵਾਰ॥
ਰਾਖ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰ॥

(੪) ਸਤ੍ਵਾਪਤ – ਗਿਆਨ ਅੰਜਨੁ ਗੁਰਿ ਦੀਆ ਅਗਿਅਨ ਅੰਧੇਰ ਬਿਨਾਸੁ॥ ਹਰਿ ਕ੍ਰਿਪਾ ਤੇ ਸੰਤਿ ਭੇਟਿਆ ਨਾਨਕ ਮਨਿ ਪ੍ਰਕਾਸ਼॥ ਸੁਖਮਨੀ ਮ. ੫. ੨੩ ਵੀ॥

(੫) ਅਸੰਸਕਤ – ਮਾਨ ਮੋਹ ਦੋਨਉ ਕਉ ਪਰਹਰ ਗੋਬਿੰਦ ਕੇ ਗੁਨ ਗਾਵੈ॥
ਕਹੁ ਨਾਨਕ ਇਹ ਬਿਧ ਕੋ ਜੋ ਨਰ ਜੀਵਨ ਮੁਕਤ ਕਹਾਵੈ॥

(੬) ਪਦਾਰਥਾਂ ਭਾਵਨੀ – ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਣ ਸੁੰਨ ਮਸੁੰਨੰ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾਕਉ ਪਾਪ ਨ ਪੁੰਨੰ॥ ਸਿਧ ਗੋਸਟ॥ ੪੨ ਵੀ ਪੌੜੀ॥ ੯੪੩ ਪੰਨਾ॥

(੭) ਤੁਰੀਆ– ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ॥

ਉਦੇ ਅਸਤ ਕੀ ਮਨ ਬੁਧ ਨਾਸੀ ਤਉ ਸਦਾ ਸਹਿਜ ਲਿਵ ਲੀਣਾ॥

ਵਸਿਸਟ ਮੁਨੀ ਨੇ ਵਸ਼ਿਸ਼ਟ ਪੁਰਾਣ ਵਿੱਚ ਸਤ ਭੂਮਿਕਾ ਐਸੇ ਲਿਖੀਆਂ (੧) ਸੁਭ ਇਛਾ ਸ੍ਰਵਣ॥ ੨) ਸੁਵਿਚਾਰਨਾ ਸੁਵਿਚਾਰਨਾ-ਮੰਨਨ॥੩॥ ਤਨੂਮਾਨਜਾ-ਨਿਧਿਆਸਣ ॥ ੪॥ ਸਤੁਵਾਪਤ-ਗਿਆਨ ॥੫॥ ਅਸੰਸਕਤ - ਬ੍ਰਹਮ ਵਰਿਸ਼ਟ॥੬॥ ਪਦਾਰਥਾਂ ਭਾਵਨੀ ਬ੍ਰਹਮ ਵਰਿਸ਼ਟ ਵਰ ॥੭॥ ਤੁਰੀਆ ਬ੍ਰਹਮ ਵਰਿਆਮ॥

**੧੦੬. ਫੁੱਟ ਦਾ ਨੁਕਸਾਨ ਮਿਲਬੇ ਦੀ ਮਹਿਮਾ ਦਾ ਅਲੰਕਾਰ-**

ਫੁੱਟ ਦਾ ਨੁਕਸਾਨ ਮਿਲਬੇ ਕੀ (ਮਹਿਮਾ ਬਰ ਨਾ ਸਾਕਿਓ ਨਾਨਕ ਪਰੇ ਪਰੀਲਾ)

੧. ਕਬਿਤ, ਫੂਟ ਪ੍ਰਿਹਿਲਾਦ ਗਯੋ ਹਰਨਾਖਸ਼ ਨਰ ਹਰਿ ਹਤਿਓ, ਫੂਟ ਕੇ ਕੇਕਈ ਦੇਖੋ, ਸੀਆ ਰਾਮ ਗਈ ਹੈ॥ ਕੈਰੋਂ ਪਾਡੋ ਫੂਟ ਗਏ ਸਭੀ ਕੁਲ ਨਾਸ ਭਇ, ਫੁਟਿ ਕੇ ਭਬੀਖਨ ਲੁਟਾਇਇ ਲੇਕ ਦਈ ਹੈ॥ ਫੂਟੇ ਰਾਜਪੂਤ ਜੋਈ ਬਡੋ ਦੁਖ ਪਾਯੋ ਸੋਈ, ਔਰ ਜੋ ਅਨੇਕ ਗਾਥ ਪਾਛੇ ਹੋਤ ਭਈ ਹੈ॥ ਫੂਟਨਿ ਤੇ ਮਹਾਂ ਦੁਖ ਮੇਲ ਕੀਏ ਹੋਤਿ ਸੁਖ, ਤਾਂਤੇ ਮੇਲ ਕਰੋ ਪਾਛੇ ਭਈ ਬੀਤ ਗਈ ਹੈ।

੨. ਕਬਿਤ ਫੂਟ ਗਏ ਹੀਰਾ ਕੀ ਬਿਕਾਨੀ ਕਨੀ ਹਾਟ ਹਾਟ, ਕਾਹੂ ਘਾਟ ਮਲੋ ਕਾਹੂ ਬਾਢ ਕੋ ਲਯੋ॥ ਟੂਟ ਗਈ ਲੰਕਾ, ਫੂਟ ਮਿਲਯੋ ਜੋ ਬਿਭੀਖਨ ਹੈ, ਰਾਵਨ ਸਮੇਤ ਬੰਸ ਅਸਮਾਨ ਕੋ ਗਯੋ, ਕਹੈ ਕਵਿ ਗੰਗਾ ਦੁਰਜੋਧਨ ਸੇ ਛਤ੍ਰਧਾਰੀ, ਤਨਕ ਮੇਂ ਫੂਟੇਂ ਤੇ ਗੁਮਾਨ ਵਾਕੋ ਨੈ ਗਯੋ॥ ਫੂਟੇ ਤੇ ਨਰਦ ਉਠਿ ਜਾਤ ਬਾਜੀ ਚੌਸਰ ਕੀ, ਆਪਸ ਕੇ ਫੂਟੇ ਕਹੁ ਕੌਨ ਕੋ ਭਲੋ ਭਯੋ॥

**ਏਕੇ ਦੀ ਬਰਕਤ**

੧. ਝਾੜੂ ਨਾਲ ਰਸੀ ਬੱਝੀ ਹੋਵੇ ਵੇਹੜੇ ਦਾ ਗਲੀ ਬਜ਼ਾਰ ਦਾ ਕੂੜਾ ਕਰਕਟ ਸਭ ਸਾਫ ਕਰ ਦੇਵੇ। ਪਰ ਜੇ ਰੱਸੀ ਝਾੜੂ ਨਾਲੋਂ ਖੁਲ੍ਹ ਜਾਵੇ ਤਾਂ ਆਪ ਕੂੜੇ ਦਾ ਰੂਪ ਬਣ ਜਾਂਦਾ ਹੈ।

੨. ਹੱਥਾਂ ਦੀਆਂ ਉਂਗਲਾਂ ਇਕ-ਇਕ ਨੂੰ ਹਰ ਬੰਦਾ ਤੋੜ ਸਕਦਾ ਹੈ। ਦਸੇ ਉਂਗਲਾਂ ਇਕਠੀਆਂ ਹੋਣ ਜਾਂ ਇਕ ਹੱਥ ਦੀਆਂ ਅੰਗਲਾਂ ਇਕੱਠੀਆਂ ਹੋਣ ਤਾਂ ਉਨ੍ਹਾਂ ਨੂੰ ਤੋੜਨਾ ਔਖਾ ਹੁੰਦਾ ਹੈ।

੩. ਜੰਗਲ ਦੇ ਦਰੱਖਤ ਓਨਾਂ ਚਿਰ ਨਹੀਂ ਕੱਟੇ ਜਾਂਦੇ ਜਿੰਨਾ ਚਿਰ ਆਰੀਆਂ,

ਕੁਹਾੜੀਆਂ ਸਾਰੇ ਔਜਾਰਾਂ ਵਿੱਚ ਦੱਸਤੇ ਲੱਕੜ ਦੇ ਨਾ ਹੋਣ। ਓਨਾਂ ਚਿਰ ਦੇ ਇਲਾਕਾ, ਪਰਿਵਾਰ ਏਕਤਾ ਵਿੱਚ ਬੱਝੇ ਰਹਿੰਦੇ ਹਨ ਜਿੰਨਾ ਚਿਰ ਇਕੱਠੇ ਰਹਿਣ। ਭਰਾ ਹੀ ਭਰਾਵਾਂ ਨਾਲੋਂ ਟੁੱਟ ਕੇ ਸ਼ਸਤਰਾਂ ਦੇ ਦਸਤੇ ਬਣ ਜਾਣ ਉਥੇ ਉਹ ਪਰਿਵਾਰ ਫਨਾਹ ਹੋ ਜਾਂਦੇ ਹਨ।

**੧੦੭. ਤਲਵਾਰ ਦਾ ਅਲੰਕਾਰ**

ਭਗਤੀ ਰੂਪ ਤਲਵਾਰ ਹੈ, ਵਾਹਿਗੁਰੂ ਦੇ ਹੁਕਮ ਰੂਪੀ ਗਿਆਨ ਵਿੱਚ ਰੱਖੀ ਹੈ। ਗਿਆਨ ਰੂਪੀ ਸਾਨ ਤੇ ਤਿੱਖੀ ਕੀਤੀ ਹੈ। ਪ੍ਰੇਮ ਰੂਪ ਮੁੱਠੇ ਨਾਲ ਜੜੀ ਹੈ। ਦ੍ਰਿੜ ਵੈਰਾਗ ਰੂਪ ਇਸ ਦਾ ਅਕਾਰ ਘੜਿਆ ਹੈ। ਜੋ ਵੀ ਸੂਰਮਾ ਇਸ ਦੇ ਸਾਹਮਣੇ ਆਵੇਗਾ ਉਸ ਦਾ ਅਗਿਆਨ ਰੂਪੀ ਅੰਗ ਕੱਟਿਆ ਜਾਵੇਗਾ। ਬਾਹਰਲੇ ਸੂਰਮੇ ਤਾਈਂ ਤਾਂ ਸਵਰਗ ਦਾ ਸੁਖ ਮਿਲਦਾ ਹੈ, ਪਰ ਇਸ ਸੂਰਮੇ ਤਾਈਂ ਸਰੂਪ ਦੀ ਲਖਤਾ ਹੋ ਜਾਂਦੀ ਹੈ। ਜੈਸੇ ਬਾਹਰ ਪ੍ਰਾਣੀ ਜਮਾਂ ਤੋਂ ਭੈ ਖਾਂਦੇ ਹਨ ਤੈਸੇ ਹੀ ਵਿਕਾਰ ਪੁਰਖ ਇਸ ਤਲਵਾਰ ਤੋਂ ਭੈ ਕਰਦੇ ਹਨ। ਬੇਮੁੱਖ ਹੋ ਗਏ ਧੀਰਜ ਨਹੀਂ ਧਾਰਦੇ। ਉਨ੍ਹਾਂ ਦੇ ਲੋਕ ਪਰਲੋਕ ਵਿਗੜ ਗਏ ਮਨੁੱਖ ਜਨਮ ਰੂਪ ਰਣ-ਭੂਮਿ 'ਚੋਂ ਪਿੱਛੇ ਨੂੰ ਜੋ ਹਟੇ।

**੧੦੮. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀ ਗਿਣਤੀ ਅਲੰਕਾਰ-**

ਕਬਿਤ, ਸ੍ਰੀ ਰਾਗ, ਮਾਝ, ਗਉੜੀ, ਆਸਾ, ਸੰਗ, ਤਈ, ਬਉਰੀ, ਗੂਜਰੀ, ਗੰਧਾਰੀ ਤੇ ਬਿਹਾਗੜਾ ਸੁਹਾਇਓ ਹੈ। ਬਡਹੰਸ, ਸੋਰਠ, ਧਨਾਸਰੀ ਤੇ ਜੈਤਸਰੀ, ਟੋਡੀ ਤੇ ਬੈਰਾੜੀ, ਔ, ਤਲੰਗ, ਸੂਹੀ, ਛਾਟਿਓ ਹੈ। ਬਿਲਾਵੱਲ ਤੇ ਗੌਂਡੈ, ਰਾਮਕਲੀ, ਨਟ, ਮਾਲੀ, ਗਉੜਾ, ਮਾਰੂ ਤੇ ਤੁਖਾਰੀ ਔ ਕਿਦਾਰ, ਭੈਰਉ ਪਾਇਓ ਹੈ। ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਨ, ਪ੍ਰਭਾਤੀ ਤੇ ਬਿਭਾਸ ਜੈਜਾਵੰਤੀ ਗੁਣ ਗਾਇਓ ਹੈ॥੧॥

**ਕਬਿਤ**

ਸਪਤ ਹਜਾਰ ਕੀਆ ਸਬਦ ਉਚਾਰ ਗੁਰੂ ਗ੍ਰੰਥ ਸਾਹਿਬ ਜੀ ਮਝਾਰ ਆਪ ਦੇਖ ਲੋ ਬਿਚਾਰੇ ਕੇ। ਬੱਤੀਸ ਹਜਾਰ ਤੇ ਸਲੋਕ ਹੈਂ ਨਿਹਾਰ ਕੋਈ ਪੜ੍ਹੇ ਡਾਰੇ ਭਾਰ ਭਵ ਰੂਪੀ ਸਿੱਖ ਧਾਰਕੇ। ਦਸ ਲੱਖ ਚੌਬੀਸ ਹਜਾਰ ਸਾਰੇ ਅੰਕ ਜਾਨ ਕਰਤ ਕਲਿਆਨ ਨਰ ਬੈਠ ਨ ਬਿਸਾਰਕੇ। ਕਹੇ ਸੰਤ ਦਾਸ ਗੁਰੂ ਬੇਦ ਕੇ ਬਿਲਾਸ ਜਮਦੂਤ ਤੋੜੇ ਫਾਸ ਜਾਇ ਜਨਮ ਸੁਧਾਰਕੇ॥੨॥ ਗੁਰ ਗ੍ਰੰਥ ਸਾਹਿਬ ਵਿੱਚ ਸ਼ਬਦ ਕਿਤਨੇ ਆਵਤੇ ਹੈ, ਔਰ ਸਲੋਕ ਕਿਤਨੇ ਆਵਤੇ ਹੈ, ਅਖਰ ਕਿਤਨੇ ਆਵਤੇ ਹੈ, ਇਹ ਪੂਰਬ ਕਬਿੱਤ

ਮੈ ਦਸੇ ਗਏ ਹੈ।

**ਕਬਿਤ**

ਜਾ ਮੈ ਸ੍ਰੀ ਰਾਗ ਕਰੈ ਸੋ ਤੋ ਉਰ ਮਾਝ ਬਸੈ ਤਜੋ ਗੌਰਤਾਈ ਤਬ ਦਰਸ ਨਿਹਾਰੀਏ। ਆਸਾ ਕਰਉ ਤਰਬੇ ਕੀ ਗੂਜਰੀ ਹੈ ਆਯੂ ਤੇਰੀ ਦਿਬਯ ਗੰਧ ਵਾਰੀ ਦੇਹਿ ਮਾਨਸੀ ਬਿਚਾਰੀਏ। ਆਤਮਾ ਨਿਹਾਰੋ ਤਨ ਹੰਗਤਾ ਬਿਹਾਗੋ ਜਬ ਹੋਵੈ ਬਡੋ ਹੰਸ ਜਰਾ ਕੀਰਤੀ ਤੁਮਾਰੀਏ। ਸੋਈ ਸੋਈ ਰਟੋ ਇਹੀ ਬਾਤ ਧੰਨ ਸ੍ਰੀ ਆਵਰੀ ਜੀਤ ਲੀਜੈ ਸ੍ਰੀ ਜੈ ਜੈਵੰਤ ਗੁਣ ਭਾਰੀਏ ॥੪॥

**੧੦੯. ਸਤਿਗੁਰ ਮੂਰਤਿ ਕਉ ਬਲਿਜਾਉ ॥-**

ਸਤਿਗੁਰਾਂ ਦੇ (ਮੂਰਤਿ) ਸਰੂਪ ਤੋਂ ਬਲਿਹਾਰ ਜਾਣਾਂ ਕਰੋ। ਹੋਰ ਵੀ ਕਈ ਥਾਂਈ ਇਸ ਭਾਵ ਦੀਆਂ ਪੰਗਤੀਆਂ ਔਦੀਆਂ ਹਨ ਯਥਾ ਗੁਰ ਕੀ ਮੂਰਤਿ ਹਿਰਦੇ ਬਸਾਵਉ। ਮਨਚਿੰਦੇ ਨਾਨਕ ਫਲ ਪਾਵਉ। ਸਤਿਗੁਰ ਕੀ ਮੂਰਤਿ ਹਿਰਦੈ ਵਸਾਇ ਮਨ ਚਿੰਦੇ ਸੇਈ ਫਲ ਪਾਇ॥ ਸਤਿਗੁਰ ਦੇਉ ਪ੍ਰਤਖ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਏ॥ ਅਕਾਲ ਮੂਰਤ ਗੁਰਦੇਵ॥ ਜੋ ਉੱਪਰ ਕਿਹਾ ਹੈ ਸਤਿਗੁਰ ਮੂਰਤਿ ਕਉ ਬਲਿ ਜਾਉ॥ ਉਹ ਕੇਹੜੀ ਮੂਰਤਿ ਨੂੰ ਕਿਹਾ ਹੈ। ਉਹ ਹੈ ਗੁਰ ਕੀ ਮੂਰਤਿ ਮਨ ਮਹਿ ਧਿਆਨ॥ ਗੁਰ ਕਾ ਸਬਦ ਮੰਤ੍ਰ ਮਨ ਮਾਨ। ਸ਼ਬਦ ਨੂੰ ਮੂਰਤਿ ਕਿਹਾ ਹੈ। ਭਾਈ ਗੁਰਦਾਸ ਏਸੇ ਭਾਵ ਨੂੰ ਸਾਫ ਲਫਜਾਂ ਵਿੱਚ ਕਹਿੰਦੇ ਹਨ। ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਸਚ ਪ੍ਰਗਟੀਆਇਆ। ਜੇਹੜੇ ਆਮ ਲੋਕਾਂ ਨੂੰ ਭੁਲੇਖੇ ਵਿੱਚ ਪੌਣ ਵਾਸਤੇ ਮੂਰਤਿ ਸ਼ਬਦ ਅਰਧ ਕਾਗਜ ਜਾਂ ਪੱਥਰ ਦੀ ਮੂਰਤਿ ਦਾ ਧਿਆਨ ਧਰਨਾ ਚਾਹੀਦਾ ਹੈ ਕਹਿੰਦੇ ਹਨ ਓਨਾਂ ਨੂੰ ਇਹ ਵਿਚਾਰ ਕਰਨੀ ਚਾਹੀਦੀ ਹੈ ਕਿ ਅਕਾਲ ਮੂਰਤਿ ਗੁਰਦੇਵ ਕਿਹਾ ਹੈ। ਅਕਾਲ ਪੁਰਖ ਦੀ ਮੂਰਤਿ ਗੁਰੂ ਜੀ ਹਨ ਜੇ ਮੂਰਤਿ ਹੀ ਸਮਝੀ ਜਾਵੇ ਫੇਰ ਅਕਾਲ ਪੁਰਖ ਦੀ ਮੂਰਤਿ ਕੇਹੋ ਜੀ ਕਲਪੋਗੇ ਜਿਸ ਦਾ ਰੂਪ ਰੰਗ ਅਰ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ। ਜਿਸ ਦਾ ਰੂਪ ਨ ਰੇਖ ਨ ਰੰਗ ਕਿਛ ਤ੍ਰਿਹੁ ਗੁਣ ਤੇ ਪ੍ਰਭ ਭਿਨ ਹੈ ਅਤੇ ਦੂਜੀ ਗਲ ਜੋ ਕਾਗਜ਼ ਦੀ ਮੂਰਤਿ ਦਾ ਧਿਆਨ ਕਹਿਣਾ ਹੈ ਏਹ ਸੁਨਾਖੇ ਲੋਕਾਂ ਨਾਲ ਖਾਸ ਧੱਕਾ ਹੈ ਗੁਰੂ ਜੀ ਦਾ ਏਹ ਮਤ ਕਦੇ ਨਹੀਂ ਹੋ ਸਕਦਾ ਹੈ ਕਿ ਕਾਗਜ਼ ਦੀ ਮੂਰਤਿ ਦਾ ਧਿਆਨ ਦੱਸਕੇ ਓਨਾਂ ਨੂੰ ਏਸ ਦਾਤ ਤੋਂ ਵਾਂਝਿਆਂ ਰਖਿਆ ਜਾਏ ਜਦਕਿ ਗੁਰੂ ਜੀ ਬਾਣੀ ਵਿੱਚ ਅੰਧਿਲਿਆਂ ਨੂੰ ਮਾਣ ਦੇ ਰਹੇ ਹਨ ਬਿਖੈ ਰਾਜ ਤੇ ਅੰਧਲਾ ਭਾਰੀ। ਦੁਖ ਲਾਗੈ ਰਾਮ ਨਾਮ ਚਿਤਾਰੀ। ਅੰਧੇ ਇਹ ਨ ਆਖੀ ਅਨ ਜਿਨ ਮੁਖ ਲੋਇਣ ਨਾਹਿ ਅੰਧੇ

ਸੋਈ ਨਾਨਕ ਜੋ ਖਸਮੋ ਘੁਥੇ ਜਾਹਿ ਅਤੇ ਮੂਰਤਾਂ ਦੇ ਧਿਆਨ ਕਰਨ ਵਿੱਚ ਇਹ ਵੀ ਖਾਸ ਵਿਚਾਰ ਹੈ ਕਿ ਮੁਸਬਰਾਂ ਨੇ ਨਾਨਾਂ ਮੂਰਤਾਂ ਬਣਾਈਆਂ ਹਨ ਕਿਤੇ ਪਹਾੜੀ ਨੂੰ ਪੰਜਾਲਾ ਰਹੇ ਹਨ ਕਿਤੇ ਕੌਡੇ ਦਾ ਕੜਾਹਾ ਠਾਰ ਰਹੇ ਹਨ ਕਿਤੇ ਮੋਦੀ ਖਾਨੇ ਵਿੱਚ ਤੇਰਾਂ ਤੇਰਾਂ ਕਹਿਕੇ ਸੌਦਾ ਤੋਲ ਰਹੇ ਹਨ ਕਿਧਰੇ ਸਚਾ ਸੌਦਾ ਕਰਿ ਰਹੇ ਹਨ। ਫੇਰ ਕੋਈ ਕਿਸੇ ਢੰਗ ਰੰਗ ਦੀ ਹੈ ਕੋਈ ਕਿਸੇ ਦੀ ਕਿਸ ਦਾ ਧਿਆਨ ਧਰ ਏਨਾਂ ਵਿੱਚੋਂ ਕਿਸ ਨੂੰ ਅਸਲੀ ਮੂਰਤਿ ਜਾਣੇ ਅਤੇ ਜੇ ਗੁਰਾਂ ਦਾ ਮਤਿ ਮੂਰਤਾਂ ਦਾ ਧਿਆਨ ਦੇਣ ਦਾ ਹੀ ਹੁੰਦਾ ਫੇਰ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਦੇਣ ਦਾ ਕੀ ਭਾਵ ਅਤੇ ਦਸਮ ਪਾਤਸ਼ਾਹ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਕਿਹਾ ਖਾਲਸਾ ਮੇਰੋ ਰੂਪ ਹੈ ਖਾਸ॥

ਰਹਿਤ ਸਹਿਤ ਜਹਿ ਪਾਂਚੋ ਮਿਲੈ ਮਮ ਸਰੂਪ ਤਹਿ ਦੇਖੋ ਭਲੇ ਅਤੇ ਰਹਿਤ ਨਾਮੇ ਵਿੱਚ ਕਿਹਾ ਹੈ ਪਰਚਾ ਸਬਦ ਦਾ ਤੇ ਦਿਦਾਰ ਖਾਲਸੇ ਦਾ। ਏਨਾਂ ਸਬਦਾਂ ਦੇ ਕਹਿਣ ਦਾ ਕੀ ਭਾਵ ਸਮਝੋਗੇ ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੰਜ ਪ੍ਰਕਰਮਾਂ ਕਰਕੇ ਸੀਸ ਝੁਕਾਕੇ ਆਗਿਆ ਕੀਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ। ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ॥ ਸਭ ਸਿਖਨ ਕੋ॥ ਜੇ ਸਤਿਗੁਰਾਂ ਦਾ ਭਾਵ ਹੁੰਦਾ ਕਾਗਜ ਦੀਆਂ ਮੂਰਤਾਂ ਵਲ ਫੇਰ ਏਹ ਆਗਿਆ ਕਿਵੇਂ ਕਰਦੇ ਅਤੇ ਬੁਧ ਦੀ ਤਰ੍ਹਾਂ ਕਹਿ ਸਕਦੇ ਸਨ ਕਿ ਸਾਡੀਆਂ ਮੂਰਤਾਂ ਦਾ ਹੀ ਧਿਆਨ ਕਰਿਆ ਕਰੋ ਜਿਨਾਂ ਲੋਕਾਂ ਨੇ ਗੁਰੂ ਜੀ ਦੀ ਮੂਰਤ ਬਣੌਣੀ ਚਾਹੀ ਜੈਸੇ ਛੇਵੇਂ ਗੁਰਾਂ ਦੀ ਤੇ ਨੌਵੇਂ ਗੁਰਾਂ ਦੀ ਓਹ ਬਣਾਂ ਨਹੀਂ ਸਕੇ ਜੇ ਗੁਰਾਂ ਦੀ ਮਰਜ਼ੀ ਹੁੰਦੀ ਤਾਂ ਓਨਾਂ ਤੋਂ ਬੁਣਵਾ ਸਕਦੇ ਸਨ। ਸਤਿਗੁਰੂ ਦਸਮ ਪਾਤਸ਼ਾਹ ਜੀ ਦੇ ਪਾਸੋਂ ਸਿੱਖਾਂ ਪੁਛ ਕੀਤੀ ਨਾਮ ਜਪਣਾਂ ਚਾਹੀਦਾ ਹੈ ਕਿ ਮੂਰਤਿ ਦਾ ਧਿਆਨ ਤਾਂ ਆਪ ਨੇ ਕਿਹਾ ਨਕਲੀ ਮੂਰਤਿ ਅਸਲੀ ਨਾਮ॥ ਅਸਲ ਦੀ ਨਕਲ ਹੈ ਜੋ ਮੂਰਤਿ ਹੈ ਬਾਣੀ ਵਿੱਚ ਬਚਨ ਹਨ ਕਿ ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ਜੇ ਏਹ ਮੂਰਤ ਸਾਚੀ ਹੈ ਤਉ ਗੜਣ ਹਾਰੇ ਖਾਉ॥ ਪਥਰ ਕੀ ਬੇੜੀ ਜੇ ਚੜੈ ਭਰ ਨਾਲ ਬੁਡਾਵੈ ਉਹ ਜਾਂ ਆਪ ਡੂਬੇ ਤੁਮ ਕਹਾ ਤਰਣਹਾਰ। ਜੋ ਲੋਕ ਧੰਨੇ ਦੀ ਉਗਾਹੀ ਕਹਿੰਦੇ ਹਨ ਓਹੁ ਤਾਂ ਕਬੀਰ ਜੀ ਨੇ ਕਿਹਾ ਹੈ ਕਹੁ ਕਬੀਰ ਭਗਤਿ ਕਰਿ ਪਾਇਆ ਕਿਹਾ ਹੈ। ਜੇ ਪੱਥਰ ਦੀਆਂ ਮੂਰਤਾਂ ਜੋ ਮਿਲ ਜਾਂਦਾ ਫੇਰ ਤ੍ਰਿਲੋਚਨ ਨਾਂ ਪ੍ਰਾਪਤਿ ਕਰਿ ਲੈਂਦਾ॥ ਓਹ ਕਿਉ ਧੰਨੇ ਦੇ

ਪੈਗੀ ਪੈਂਦਾ॥ ਜੋ ਮੂਰਤਾਂ ਦੇ ਪ੍ਰੇਮੀ ਕਹੌਂਦੇ ਹਨ ਓਹੁ ਵੀ ਇਕ ਦਿਖਾਵੇ ਮਾਤਰ ਹੀ ਪੂਜਾ ਕਰਦੇ ਪ੍ਰਤੀਤ ਹੁੰਦੇ ਹਨ ਉਂਜ ਜਿਉਂਦੇ ਜਾਗਦੇ ਦੇਵਤੇ ਦੀ ਭਾਵਨਾਂ ਓਨਾਂ ਦੇ ਅੰਦਰ ਵੀ ਨਹੀਂ ਹੁੰਦੀ ਹੈ ਜੇ ਹੋਵੇ ਤੇ ਫੇਰ ਏਹ ਕਿਉਂ ਹੋਵੇ ਕਿ ਭੋਗਨ ਹਾਰੇ ਭੋਗਿਆ ਇਸ ਮੂਰਤਿ ਕੇ ਮੁਖ ਛਾਰ॥ ਜੈਸੇ ਜੁਆਕ ਗੁੱਡੀਆਂ ਪਟੋਲੇ ਬਣਾ ਕੇ ਖੇਡਦੇ ਹਨ ਏਸ ਤਰ੍ਹਾਂ ਦੀ ਹੀ ਹਾਲਤ ਹੈ। ਆਪ ਖਾਣ ਦੇ ਮਾਰੇ ਬੱਕਰੇ ਛੱਤਰੇ ਦੀਆਂ ਬਲੀਆਂ ਦਿੰਦੇ ਹਨ। ਮੁੰਡੇ ਦਾ ਪੱਜ ਮਾਂ ਦੇ ਰੱਜ ਦੀ ਕਹਾਵਤ ਵਤ। ਸਰ ਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ। ਇਬਰਾਹੀਮ ਨੇ ਬੇਜਾਨ ਜਾਨ ਜਾਣਕੇ ਉਪਰ ਚੂਹੇ ਚੜੇ ਫਿਰਦੇ ਸਨ ੩੦੦ ਸੌ॥ ੬੦ ਬੁੱਤ ਮੱਕੇ ਵਿੱਚੋਂ ਓਸ ਨੇ ਤੋੜੇ ਸਨ ਅਤੇ ਦਇਆ ਨੰਦ ਸਰੁਸਤੀ ਵੀ ਪਹਿਲਾਂ ਸਿਵ ਦਾ ਉਪਾਸਕ ਸੀ ਸਾਰੀ ਰਾਤ ਇਕ ਦਿਨ ਭਜਨ ਗਾ ਰਿਹਾ ਸੀ ਮੂਰਤੀ ਤੇ ਚੂਹਾ ਮੂਤ ਗਿਆ ਸਰਧਾ ਟੁੱਟ ਗਈ ਕਹਿੰਦਾ ਜਦਿ ਇਹ ਚੂਹੇ ਨੂੰ ਨਹੀਂ ਹਟਾ ਸਕਦੀ ਸਾਡਾ ਕੀ ਸਵਾਰੂਗੀ। ਕਾਗਜ ਦੀਆਂ ਮੂਰਤਾਂ ਬਾਰੇ ਵੀ ਬਾਣੀ ਵਿੱਚ ਕਿਹਾ ਹੈ ਕਾਗਰ ਨਾਵ ਲੰਘਹਿ ਕਤ ਸਾਗਰ ਬ੍ਰਿਥਾ ਕਥਤ ਹਮ ਤਰਤੇ ਏਸ ਕਰਕੇ ਅਸਲੀ ਵਿਚਾਰ ਏਹੀ ਹੈ ਜੋ ਗੁਰੂ ਜੀ ਨੇ ਬਾਣੀ ਵਿੱਚ ਕਹੀ ਹੈ ਸਤਿਗੁਰੂ ਜੀ ਦਾ ਮਤਿ ਆਪਣੀ ਇਸ ਕਹੀ ਵਿਚਾਰ ਤੋਂ ਉਲਟ ਕਦੇ ਨਹੀਂ ਹੋ ਸਕਦਾ ਹੈ ਏਹ ਭਲੇਖਾ ਪੌਣ ਵਾਲੇ ਲੋਗ ਆਪਣਾ ਮਤਲਬ ਕੱਢਣ ਵਾਸਤੇ ਐਸੇ ਢਕੌਂਸਲੇ ਘੜਦੇ ਰਹਿੰਦੇ ਹਨ ਹਿੰਦੂ ਮਤਿ ਵਿੱਚ ਆਮਿ ਬੋਲੀ ਹੈ ਓਹੁ ਆਦਮੀਆਂ ਨੂੰ ਮੂਰਤਾਂ ਕਹਿੰਦੇ ਹਨ। ਕੈ ਮੂਰਤਾਂ ਹੋ ਤੁਸੀਂ। ਬਾਣੀ ਵਿੱਚ ਮੂਰਤਿ ਸਬਦ ਕਈਆਂ ਭਾਵਾਂ ਦਾ ਜਣਾਇਕ ਔਂਦਾ ਹੈ। ਅਕਾਲ ਮੂਰਤਿ ਅਜੂਨੀ-ਅਕਾਲ ਸਰੂਪ ਦਾ ਵਾਚਕ ਹੈ। ਅਕਾਲ ਮੂਰਤਿ ਵਰ ਪਾਇਆ ਅਬਿਨਾਸੀ ਨ ਕਦੇ ਮਰੈ ਨ ਜਾਇਆ ਪ੍ਰਮੇਸਰ ਦਾ ਵਾਚਕ ਹੈ। ਅਕਾਲ ਮੂਰਤਿ ਜਿਸ ਨਾਹੀ ਕਦੇ ਖਉ। ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ-ਸਾਧੂ ਸੰਤਾਂ ਦੀ ਧਿਆਨ ਲੌਣ ਨੂੰ ਚੰਗੀ ਜਗ੍ਹਾ ਅਕਾਲ ਸਰੂਪ ਹੈ ਓਸ ਵਿੱਚ ਧਿਆਨ ਜੋੜਦੇ ਹਨ ਏਹ ਗੁਰਮਤਿ ਹੈ॥ ਜੋ ਮੂਰਤਾਂ ਦੇ ਧਿਆਨ ਕਰਦੇ ਹਨ ਫੇਰ ਓਹੁ ਧਿਆਨ ਬਾਧ ਕਰਨ ਵਾਸਤੇ ਬੜਾ ਜਤਨ ਕਰਨਾ ਪੈਂਦਾ ਹੈ। ਏਸ ਕਰਕੇ ਪਹਿਲਾਂ ਹੀ ਸਬਦ ਵਿੱਚ ਸੁਰਤਿ ਨੂੰ ਜੋੜੇ। ਸ਼ਬਦ ਗੁਰੂ ਸੁਰਤਿ ਧੁਨਿ ਚੇਲਾ ਬਣਾਵੇ ਅਤੇ ਮਰਣ ਨ ਮੂਰਤਿ ਪੁਛਿਆ ਪੁਛੀ ਥਿਤ ਨ ਵਾਰ (ਵਾ) ਪਹਿਰ ਮੂਰਤਿ ਪਲ ਗਾਵਤ ਗਾਵਤ ਏਹ ਸਮੇਂ ਵਾਚਕ ਹੈ। ਕਾਗਜ਼ ਪੱਥਰ ਦੀ ਮੂਰਤਿ ਦੇ ਧਿਆਨ ਕਰਨ ਦਾ ਜ਼ਿਕਰ ਤੱਕ ਵੀ ਕਿਤੇ ਆਦਿ ਦਸਮ ਭਾਈ ਗੁਰਦਾਸ ਨੰਦ ਲਾਲ ਜੀ

ਦੀ ਬਾਣੀ ਵਿੱਚ ਨਹੀਂ ਔਂਦਾ ਹੈ ਸਤਿਗੁਰੂ ਜੀ ਦਾ ਤਾਂ ਉਪਦੇਸ਼ ਹੀ ਏਹ ਸੀ ਸਬਦ ਮਿਲੇ ਸੇ ਵਿਛੜੇ ਨਾਹੀ॥ ਸਤਿਗੁਰਾਂ ਦਾ ਅਸਲੀ ਮਤਿ ਏਹੀ ਹੈ ਦਿਦਾਰ ਖਾਲਸੇ ਦਾ ਪਰਚਾ ਸਬਦ ਦਾ, ਇਸਟ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਪੁਰਖ ਹੈ। ਅਕਾਲ ਮੂਰਤਿ ਅਜੂਨੀ ਸੰਭਉ ਮਨ ਸਿਮਰਤ ਠੰਢਾ ਥੀਵਾਂ ਜੀਉ।

ਤੇਰਾ ਏਕਾ ਮੂਰਤਿ ਬਹੁਤ ਰੂਪ ਕਿਸ ਪੂਜ ਚੜਾਵਉ ਦੇਉ ਧੂਪ॥ ਸਫਲ ਦਰਸ਼ਨ-ਗੁਰਾਂ ਦੇ ਦਰਸ਼ਨ ਸਹਿਤ ਫਲਦੇ ਹਨ ਕਈਆਂ ਦੇ ਦਰ ਸਨ ਕਰਕੇ ਕੋਈ ਲਾਭ ਨਹੀਂ ਹੁੰਦਾ ਹੈ ਗੁਰੂ ਜੀ ਦੇ ਦਰਸ਼ਨ ਕਰਕੇ ਸਾਖੀ ਕਾਂ ਬਗਲੇ ਹੰਸ ਮਨੁੱਖ ਦੇਵਤੇ ਅਤੇ ਦੁਨੀਚੰਦ ਨੇ ਕੀਤੇ। ਧੰਨ ਪਾਈਏ ਵਾਲੇ ਨੇ ਕੀਤੇ ਛੋਲਿਆਂ ਦੇ ਖੇਤ ਦੀ ਰਾਖਈ ਬੈਠੇ ਬੱਚੇ ਨੇ ਕੀਤੇ ਪਾਤਸ਼ਾਹ ਹੋ ਗਿਆ ਸ਼ੇਰਾਂ ਨੇ ਕੀਤੇ ਮੁਕਤਿ ਹੋ ਗਏ ਸਨ॥ ਹਰਿ ਨਾਉ॥ ਹਰੀ ਦਾ ਨਾਮ ਹੈ ਭਗਤਾਂ ਨਾਲ (ਵਛਲ) ਪਿਆਰ ਕਰਨ ਵਾਲਾ॥ ਨਿਧਰਿਆਂ ਧਰਜਿਨਾਂ ਦੀ ਕੋਈ ਓਟ ਨਹੀਂ ਹੈ ਓਨਾਂ ਦੀ ਤੂੰ। ਧਰ ਓਟ ਹੈ ਸਾਖੀ ਢੇਰੀਆਂ ਵਾਲੇ ਬੱਚੇ ਦੀ ਅਤੇ ਕਾਲੇ ਦੇ ਭਤੀਜੇ ਲੋਹੀਏ ਤੇ ਸੰਦਲੀ ਦੀ ਸੰਦਲੀ ਮੋਢਿਆਂ ਤੇ ਚਕਿਆ ਸੀ ਲੋਹੀਆ ਥਲੇ ਸੀ ਉਂਗਲੀ ਫੜੀ ਢਿਡ ਵਜੋਂਦੇ ਦੇਖਕੇ ਸਤਵੇਂ ਗੁਰਾਂ ਨੇ ਰਾਜੇ ਹੋਣ ਦੇ ਬਚਨ ਕੀਤੇ ਸੰਦਲੀ ਦਾ ਤਿਲੋਕਾ ਹੋਇਆ ਕਾਲੇ ਦਾ ਰਾਮ ਸਿੰਘ ਏਨਾਂ ਦੋਹਾਂ ਨੇ ਚਮਕੌਰ ਸਾਹਿਬ ਦੇ ਸ਼ਹੀਦਾਂ ਦਾ ਸਸਕਾਰ ਕੀਤਾ ਸੀ ਦਸਮ ਪਾਤਸ਼ਾਹ ਜੀ ਤੋਂ ਜਾ ਕੇ ਦਮਦਮੇ ਅੰਮ੍ਰਿਤਪਾਸ ਕੀਤਾ ਰਾਮ ਸਿੰਘ ਤੋਂ ਅਗੇ ਨਾਭੇ ਤੇ ਜੀਂਦ ਦੇ ਰਾਜੇ ਹੋਇ ਤਿਲੋਕਾ ਦਾ ਪੁੱਤਰ ਆਲਾ ਸਿੰਘ ਪਟਿਆਲੇ ਦਾ ਰਾਜਾ ਹੋਇਆ। ਨਿਗਤਿਆ- ਸਰਾਪੇ ਮੱਛਾ ਕੋਡੇ ਰਾਖਸ਼ ਜੈਸਿਆਂ ਦੀ ਗਤੀ ਕੀਤੀ।

**ਨਿਥਾਵਿਆਂ** - ਫੂਲ ਮਰਾਝਦਿਆਂ ਨੂੰ ਕੌੜੇ ਜਿਮੀਦਾਰ ਬੈਠਣ ਨਹੀਂ ਦਿੰਦੇ ਸੀ ਜੈਤ ਪੁਰਾਣਾਂ ਨੂੰ ਮਾਰਕ ਬਿਠਾਏ (ਵਾ) ਜੀਵ ਥਾਨਬਿਹੂਨ ਉਠ ਉਠ ਫਿਰ ਧਾਵੈ ਏਨਾਂ ਨੂੰ ਸਰੂਪ ਥਾਂ ਵਾਲੇ ਬਣਾਂ ਦਿੱਤਾ। ਏਕਸ ਤੇ ਲਾਖ ਲਾਖ ਤੇ ਏਕਾ - ਇਕ ਤੋਂ ਲੱਖਾਂ ਰੂਪਾਂ ਵਾਲਾ ਹੋ ਰਿਹਾ ਹੈ ਸਾਰੇ ਸਰੀਰਾਂ ਮੇਂ ਤੂੰ ਹੀ ਹੈ। ਜੈਸੇ ਸੀਸ ਮਹਿਲ ਮੇਂ ਜਾਣ ਤੋਂ ਇਕ ਦੇ ਹੀ ਬੇਅੰਤ ਸਰੀਰ ਦਿਸਦੇ ਹਨ ਤੇ ਲੱਖਾਂ ਵਿੱਚ ਤੂੰ ਇਕੋ ਹੀ ਹੈ। ਇਕ ਤੋਂ ਲੱਖਾਂ ਰੂਪ ਧਾਰ ਲੈਂਦਾ ਹੈ ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ਹੈ ਤੇ ਲਖਾਂ ਤੋਂ ਫੇਰ ਇਕੋ ਰਹਿ ਜਾਂਦਾ ਹੈ ਅਨੇਕ ਹੈ ਫਿਰ ਏਕ ਹੈ। (ਵਾ) ਇਕ ਤੋਂ ਲੱਖਾਂ ਜੀਵ ਹੋਰ ਅੱਗੇ ਕਰਿ ਦਿੰਦਾ ਹੈ ਤੇ ਲੱਖਾਂ ਤੋਂ ਕਿਤੇ ਇਕ ਹੀ ਰਹਿ ਜਾਂਦਾ ਹੈ। ਜੈਸੇ ਰਾਵਣ ਦਾ ਇਕ ਲੱਖ ਪੂਤ ਸਵਾ ਲਖ ਨਾਤੀ [illegible] ਹੀ ਰਹਿ

ਗਿਆ। ਇਕ ਕ੍ਰਿਸ਼ਨ ਦਾ ਲਾਣਾ ਕਿਤਨਾਂ ਸੀ ਮਗਰੋਂ ਫੇਰ ਕੋਈ ਨਹੀਂ ਰਿਹਾ। ਸਭ ਤੇਰੋ ਖੇਲ ਦਿਖਾਉ–ਇਹ ਸੰਸਾਰ ਖੇਲ ਤੇਰਾ ਹੀ ਹੈ ਦਿਖੌਣਾਂ ਕੀਤਾ। (ਵਾ) ਜੋ ਸੰਸਾਰ ਤੇਰਾ ਖੇਲ ਹੈ ਏਸ ਸਾਰੇ ਵਿੱਚ ਆਪਣੇ ਹੀ ਦਰਸ਼ਨ ਦਿਖਾਉ ਦ੍ਵੈਤ ਮੇਟਕੇ ਚਤਰ ਚਤਰ ਮਨੌਜਾਤੀ ਤਤਰ ਤਤਰ ਜੈਸੇ ਭਾਈ ਨੰਦ ਲਾਲ ਨੇ ਕਿਹਾ ਹੈ ਰੂਹ ਹਰਿ ਦਰ ਜਿਸਮ ਗੁਰ ਗੋਬਿੰਦ ਸਿੰਘ ਭਾਈ ਘਨਯਾ ਜੀ ਤੁਧ ਬਿਨ ਦੂਜਾ ਨਾਹੀ ਕੋਇ॥ ਸਾਧੂਆਂ ਦਾ ਹੀ ਸਾਥ ਤੇ ਸਾਧੂਆਂ ਨਾਲ ਹੀ ਚਰਚਾ ਪਿਆਰੀ ਬਾਣੀ ਸੇ ਕਰੀਏ ਸਾਧਾ ਸਾਥ ਮਿਲਕੇ ਹੀ ਹਰੀ ਸਾਥ ਲਿਵ ਲਾਈ ਹੈ ਇਉਂ ਅਸੀਂ ਜਨਾਂ ਨੇ ਗੁਰਮਤਿ ਨੂੰ ਪਾਇਆ ਹੈ ਦਰਸਨ ਦੇਵੋ ਮਨ ਵਿੱਚ ਚਾ ਹੈ।

**੧੧੦. ਪੰਜਾਂ ਕਕਾਰਾਂ ਦੀ ਮਹਿਮਾ ਕਬਿਤ-**

ਪੰਜਾਂ ਕਕਾਰਾਂ ਦੀ ਮਹਿਮਾ

ਖੰਡੇ ਧਾਰ ਬੀਰ ਰਸ, ਸਾਂਤ ਰਸ ਦੋਵੇ ਧਸ,
ਬਾਟਾ ਲੋਹ ਸਾਂਤ ਮਨ ਕਰੇ ਸਾਵਧਾਨੀਐ॥
ਜਲ ਸ਼ਾਤੀ ਤ੍ਰਿਪਤੀ ਦੇ, ਪਤਾਸੇ ਹੈ ਪਿਆਰ ਮੀਠੇ,
ਪਾਚੋ ਹਾਥ ਨਖ ਪਾਏ, ਤਾਕਤ ਸੋ ਆਨੀਐ॥
ਨੇਤ੍ਰਾਂ ਦਸਾਂ ਸੇ ਪਵੇ, ਦਸ ਗੁਰ ਦ੍ਰਿਸਟੀ ਸੋ,
ਸ੍ਰੀ ਗੁਰਬਾਨੀ ਪੜ ਧੁਨ, ਗਿਆਨ ਪ੍ਰੇਮ ਪਾਨੀਐ॥
ਸੁਨੈਹਿਰੇ ਤੇ ਅਚਲਤਾ, ਤੇਜ ਪਵੇ ਲੋਹ ਸੰਗ॥
ਪਵਿਤ੍ਰਤਾ ਬੂਰੇ ਸੰਗ, ਅੰਮ੍ਰਿਤ ਮੈ ਆਨੀਐ,

**ਕਬਿਤ**

ਅੰਮ੍ਰਿਤ ਛਕ ਜੋਊ, ਰਹਿਤ ਨ ਕਕਾਰ ਰਖੇ,
ਸੋ ਮਲੇਛ ਗੁਰ ਤੇ, ਬਿਮੁਖ ਪਹਿਚਾਨੀਐ॥
ਕੇਸ ਜੋ ਕਟਾਇ ਦਏ, ਜਮ ਤਾੜਨਾ ਲਏ,
ਪੀਵੇ ਤਮਾਕੂ, ਨਰਕ ਨਿਕਸੇ ਨ ਮਾਨੀਐ॥
ਪ੍ਰਤ੍ਰਿਆ ਗਾਮੀ, ਤਪਤ ਲੋਹ ਕਿ ਸਤੰਭ ਲਾਗੈ,
ਕੁੱਠੇ ਕੋ ਖਵੱਯਾ, ਕੂਕਰ ਜੋਨ ਭਰਮਾਨੀਐ॥

ਰਖੇਗਾ ਰਹਿਤ, ਗੁਰ ਮ੍ਰਿੰਦ ਆਖੇ,
ਲੋਕ ਪ੍ਰਲੋਕ, ਰਾਜ ਜੋਗ ਸੁਖ ਦਾਨੀਐ॥

**ਕਬਿਤ**

ਕੇਸ ਕਹੇ ਪਾਲੀਏ, ਬਿਚਾਰ ਸਤਿਗੁਰ ਕਰ,
ਕੰਘਾ ਕਹੇ ਆਪ ਮੇਟ, ਪਾਈਏ ਗੁਰਦੇਵ ਕੋ॥
ਕਹੈ ਕ੍ਰਿਪਾਨ, ਕ੍ਰਿਪਾ ਬੇਨਤੀ ਕਰਤ ਹੋਇ,
ਕਛੈਹਰਾ ਸੀਲ ਜਤ ਧਰੇ, ਤਿਆਗੇ ਅਹੰਮੇਵ ਕੋ॥
ਕੜਾ ਕੜੇ ਮਨ ਕੋ, ਤਿਆਗੋ ਚੋਰੀ ਚਾਰੀ ਬੂਰੀ,
ਐਸੇ ਪੰਜ ਕੱਕੇ, ਨਿੱਤ ਸਿਖੀ ਧਰੋ ਸੇਵਕੋ॥
ਸ੍ਰੀ ਗੁਰੂ ਨਾਨਕ ਜੀ, ਦਸਮੇਸ਼ ਗੁਰਦੇਵ ਜੀ ਕੋ,
ਦਰਸ਼ਨ ਪਾਵੈ ਮਨਾ, ਪ੍ਰੇਮ ਨਾਮ ਭੇਵ ਕੋ॥

**੧੧੧. ਮਨ ਤੇ ਅਲੰਕਾਰ-**

ਮਨ ਤੇ ਪੰਜਾਂ ਚੀਜ਼ਾਂ ਦਾ ਅਸਰ ਹੁੰਦਾ ਹੈ।

੧. ਖਾਣਾ -ਜਿਤ ਖਾਧੇ ਹਨ ਪੀੜੀਐ ਮਨਮਹਿ ਚਲੈ ਵਿਕਾਰ। ਖਾਵਣਾ ਜਿਤ ਭੂਖ ਨ ਲਾਗੇ ਸੰਤੋਖ ਸਦਾ ਤ੍ਰਿਪਤੀਵਣਾ॥

੨. ਪਹਿਨਣਾ - ਜਿਤ ਪੈਧੇ ਤਨ ਪੀੜੀਏ ਵਾ ਪੈਨਣਾਂ ਰਖ ਪਤ ਪ੍ਰਮੇਸਰ ਫਿਰ ਨਾਂਗੇ ਨਹੀਂ ਥੀਵਣਾਂ॥

੩. ਬੋਲਣਾ - ਨਾਨਕ ਫਿਕੇ ਬੋਲਿਐ, ਤਨਿ ਮਨਿ ਫਿਕਾ ਹੋਇ॥ ਬਾਬਾ ਬੋਲਣਾਂ ਕਿਆ ਕਹੀਏ, ਜੈਸੇ ਰਾਮ ਨਾਮ ਰਵ ਰਹੀਏ॥

੪. ਬੈਠਣਾ - ਸੰਗ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥ ਸੁਹਬਤੇ ਨੇਕਾ ਅਗਾਹ ਬਾਸਦ ਨਸੀਬ ਦੌਲਤੇ ਜਾਵੇਦ ਯਾਬੀਐ ਹਬੀਬ॥

੫. ਸੁਣਨਾ-ਸੁਣਿਐ ਸਿਧਿ ਪੀਰ ਸੁਰ ਨਾਥਿ॥ ਗੁਰਮੁਖ ਸੁਣਨਾ ਸਾਚਾ ਨਾਉ॥

**੧੧੨. ਸ੍ਰੀ ਦਰਬਾਰ ਸਾਹਿਬ ਜੀ ਦੀ ਮਹਿਮਾ ਦੇ ਸਵੈਯਾ-**

ਜਿਨ ਕੀਨ ਸਨਾਨ ਸੁਧਾ ਸਰ ਮੈ ਤਿਨ ਗੰਗ ਸਨਾਨ ਕੀਆ ਨ ਕੀਆ॥

ਜਿਨ ਮੰਤ੍ਰ ਲੀਓ ਸਤਿਨਾਮ ਗੁਰੂ ਤਿਨ ਗਾਇਤ੍ਰੀ ਮੰਤ੍ਰ ਲੀਆ ਨ ਲੀਆ॥ ਜਿਨ ਸ੍ਵਾਦ ਲੀਆ ਤਿਹਾਵਲ ਕੋ ਤਿਨ ਆਬੇ ਹਿਯਾਤ ਪੀਆ ਨ ਪੀਆ॥ ਇਨ ਬਾਤਨ ਤੇ ਜੋਊ ਬੇ ਮੁਖ ਹੈ ਨਰ ਸੋ ਭਵ ਮਾਹਿ ਜੀਆ ਨ ਜੀਆ॥1॥ ਜਿਨ ਸ੍ਰੀ ਹਰਿ ਮੰਦ੍ਰ ਦੇਖ ਲੀਓ ਜਗਨਾਥ ਦੀਦਾਰ ਕੀਆ ਨ ਕੀਆ ਜਿਨ ਪਾਠ ਸੁਨਿਓ ਗੁਰੂ ਗ੍ਰੰਥ ਕੋ ਰਸ ਵੇਦ ਪੁਰਾਨ ਲੀਆ ਨ ਲੀਆ॥ ਜਿਨ ਦੀਨ ਦਸਵੰਧ ਗੁਰੂ ਦਰ ਮੇਂ ਤਿਨ ਤੀਰਥ ਦਾਨ ਦੀਆ ਨ ਦੀਆ॥ ਇਨ ਬਾਤਨ ਤੇ ਜੋਉ ਬੇਮੁਖ ਹੈ॥00000॥ ੨॥ ਜਿਸ ਕੇਸ ਧਰੇ ਸਿਰ ਪੈ ਹਿਤ ਸੇ ਤਿਨ ਦੁਆਰਕਾ ਛਾਪ ਕੀਆ ਨ ਕੀਆ॥ ਜਿਨ ਗਾਥ ਸੁਨੀ ਦਸ ਹੀ ਗੁਰੂ ਕੀ। ਰਸ ਹੋਰ ਪੁਰਾਨ ਲੀਆ ਨ ਲੀਆ॥ ਜਿਨ ਸਤ ਸੰਗਤ ਕੀ ਰੇਨ ਲਈ ਤਿਨ ਔਖਦ ਔਰ ਪੀਆ ਨ ਪੀਆ॥ 3॥ ਜਿਨ ਪਾਹੁਲ ਲੈ ਤਨਖਾਹ ਦਈ ਤਿਨ ਪ੍ਰਾਸਚਿਤ ਹੋਰ ਕੀਆ ਨਾ ਕੀਆ॥ ਜਿਨ ਲੈ ਕ੍ਰਿਤ ਆਰਤੀ ਮਾਂਹਿ ਦੀਆ ਤਿਨ ਦੀਪਕ ਦਾਨ ਦੀਆ ਨ ਦੀਆ॥ ਜਿਨ ਭੇਟ ਪੁਸ਼ਾਕ ਦਈ ਤਖਤੀ ਤਿਨ ਮ੍ਰਿਤਕ ਕੀਆ ਨ ਕੀਆ॥ ਕਹੈ ਬੋਧ ਮ੍ਰਿਗੰਦ ਜੋ ਬੇਮੁਖ ਸਿੰਘ ਸੋ ਭਵ ਮਾਹਿ ਜੀਆ ਨ ਜੀਆ॥

**ਸਵੈਯਾ**

ਬਹੁ ਤੀਰਥ ਜਾਇ ਇਸਨਾਨ ਕਰੋ ਅਰ ਹੇਮ ਗਜਾਦਕ ਦਾਨ ਕਰੋ॥ ਛਪਵਾਇ ਸੋ ਛਾਪ ਦੁ ਬਾਹਨ ਕੈ॥ ਪਦ ਠਾਕਰ ਕੋ ਜਲ ਪਾਨ ਕਰੋ॥ ਕਵਿ ਸਾਹਿਬ ਕਾਨ ਚਿਰਾਇ ਭਲੇ ਗੁਰੂ ਗੋਰਖ ਕੋ ਓਰ ਧਿਆਨ ਧਰੋ॥ ਗੁਰੂ ਗੋਬਿੰਦ ਸਿੰਘ ਬਿਨਾਂ ਗਤਿ ਨਾਂ ਜਗ ਕੋਟ ਗੁਰੂ ਕਿ ਨ ਆਨ ਕਰੋ।

**ਕਬਿਤ**

ਜਾਏ ਕੰਧਰਾ ਪਹਾੜ ਦੇਖੋ, ਬੈਠ ਕੇ ਉਜਾੜ ਦੇਖੋ, ਹੋਏ ਜੋਗੀ ਕੰਨ ਪਾੜ ਦੇਖੋ- ਦੇਖੋ ਖਾਕ ਲਾਏ ਕੇ॥

ਮੂਰਤੀ ਕੇ ਦਰਸ ਦੇਖੋ, ਥਰਤ ਨੇਮ ਬਰਸ ਦੇਖੋ, ਤੀਰਥੋ ਕੋ ਪਰਸ ਦੇਖੋ, ਦੇਖੋ ਗੰਗਾ ਨਾਏ ਕੇ॥

ਛੋਡ ਘਰ ਭਾਗ ਦੇਖੋ, ਕਰਕੇ ਬੈਰਾਗ ਦੇਖੋ, ਰਾਤ ਸਾਰੀ ਜਾਗ ਦੇਖੋ, ਦੇਖੋ ਧਿਆਨ ਲਾਏ ਕੇ॥

ਸੁਖ ਕੀ ਪ੍ਰਾਪਤੀ ਨ ਹੋਊ ਹੋਰ ਸਾਧਨਾਂ ਮੇ, ਹੋਤ ਜੋ ਅਨੰਦ ਜੈਸਾ ਸਤ ਸੰਗ

ਪਾਏ ਕੇ॥

### ੧੧੩. ਹਉਮੈ ਦੀਰਘ ਰੋਗ ਹੈ ਅਲੰਕਾਰ

੧. ਬ੍ਰਹਮਾਂ ਨੇ ਕਿਹਾ ਮੈ ਹੀ ਸੰਭੂ ਹਾਂ ਤੇ ਫੇਰ ਛੱਤੀ ਜੁਗ ਵਰਤਿਆ ਗੁਬਾਰ॥

੨. ਬਗਦਾਲਭ ਮੁਨੀ ਨੇ ਤੇ ਬ੍ਰਹਮਾਂ ਨੇ ਹੰਕਾਰ ਕੀਤਾ ਦੋਵੇਂ ਉਡਾਏ ਸਨ।

੩. ਹਰਨਾਖਸ਼ ਨੇ ਜਲੇ ਹਰਨਾਖਸ਼ ਕਿਹਾ ਮਾਰਿਆ ਗਿਆ ਸੀ।

੪. ਰਉਣ ਨੂੰ ਦਮੋਦਰੀ ਆਦਿ ਨੇ ਸਮਝਾਇਆ ਕੇ ਦੇਕੇ ਮਿਲੋ ਜਾਨਕੀ ਬਾਤ ਹੈ ਧਿਆਨ ਕੀ ਏਸ ਨੇ ਕਿਹਾ ਚਉਰ ਚੰਦ੍ਰ ਕਰੇ ਲਿਖੋ ਦਸਮ ਵਿੱਚੋਂ ਮਾਰਿਆ ਗਿਆ।

੫. ਫੇਰ ਕੰਸ ਨੇ ਹੰਕਾਰ ਕੀਤਾ ਕ੍ਰਿਸਨ ਨੇ ਮਾਰ ਦਿੱਤਾ ਸੀ।

੬. ਬਿਆਸ ਨੇ ਹੰਕਾਰ ਕੀਤਾ ਗੈਬੀ ਤਲਵਾਰ ਨਾਲ ਛੇ ਟੁਕੜੇ ਹੋਇ।

੭. ਦੁਰਬਾਸਾਂ ਨੇ ਹੰਕਾਰ ਕੀਤਾ ਚਕਰ ਮਗਰ ਪਿਆ ਸੀ।

੮. ਦੀਰਘਤੁਪੇ ਨੇ ਕੀਤਾ॥

੯. ਮੰਕਣ ਮੁਨੀ ਨੇ ਹੰਕਾਰ ਕੀਤਾ॥

੧੦. ਕਰੋੜੀਏ ਨੇ ਕੀਤਾ॥੧੧॥ ਪੈਦਾ ਮਾਰਿਆ ਗਿਆ॥ ਹਉਮੈ ਦੀ ਬਿਲੀ ਖੂਹ ਮੇਂ ਪਈ ਸੀ॥ ਹਉਮੈ ਨਾਵੈ ਨਾਲ ਵਿਰੋਧ ਹੈ॥ ਹਉਮੈ ਕਰੀ ਤਾਂ ਤੂੰ ਨਾਹੀ ਤੂੰ ਹੋਵਹਿ ਹਉ ਨਾਹਿ॥ ਜਬ ਹਮ ਹੋਂਤੇ ਤਬ ਤੂੰ ਨਾਹੀ॥੧੨॥ ਬੇਦਾ ਨੂੰ ਹੰਕਾਰ ਹੋਇਆ ਕੇ ਸਾਡੇ ਕਰਕੇ ਹੀ ਮ੍ਰਿਯਾਦਾ ਚਲਦੀ ਹੈ ਸਾਰਿਆਂ ਨੂੰ ਜਨਮ ਧਰਨਾਂ ਪਿਆ ਗੁਰੂ ਜੀ ਪਾਸ ਆਇ ਰਹਿਓ ਸੰਤ ਹਉ ਟੋਲ॥ ਸਤੇ ਬਲਵੰਡ ਨੂੰ ਹੰਕਾਰ ਹੋਇਆ ਕੁਸ਼ਟੀ ਹੋਇ॥ ਮਸੰਦਾ ਨੂੰ ਹੰਕਾਰ ਹੋਇਆ ਕੇ ਗੁਰੂ ਬਣੌਣਾਂ ਤਾਂ ਸਾਡੇ ਹੱਥ ਵੱਸ ਹੈ ਤੇਲ ਪਾ ਕੇ ਮਾਰੇ॥ ਬ੍ਰਹਮਾਂ ਨੂੰ ਸਤ ਜਨਮ ਧਾਰਨੇ ਪਏ ਕਾਲੀ ਦਾਸ ਆਦਿ ਦੇ॥

ਸੰਸਾਰ ਦੇ ਅੰਦਰ ਜੋ ਵੀ ਦਿਸ ਰਿਹਾ ਹੈ ਸਭ ਰੋਗੀ ਹਨ- ਜੋ ਜੋ ਦੀਸੈ ਸੋ ਸੋ ਰੋਗੀ। ਯਥਾ-ਕਾਮ ਰੋਗ ਮੈਗਲ ਬਸ ਲੀਨਾ ਨਾਦ ਰੋਗ ਖਪ ਗਏ ਕੁਰੰਗਾ॥ ਰੋਗ ਰਹਿਤ ਮੇਰਾ ਸਤਿਗੁਰ ਜੋਗੀ ਕਿਹਾ ਹੈ, ਹਉਮੈ ਰੋਗ ਮਾਨੁਖ ਕਉ ਦੀਨਾ ਸੰਸਾਰ ਰੋਗੀ ਨਾਮ ਦਾਰੂ ਕਿਹਾ ਹੈ, ਜਿੰਨੇ ਵੀ ਬਾਕੀ ਰੋਗ ਹਨ ਸਭ ਦੀ ਦਾਰੂ ਨਾਮ ਹੈ ਪਰ

ਜੋ ਹਉਮੈ ਦਾ ਰੋਗ ਹੈ ਏਸ ਨੂੰ ਦੀਰਘ ਰੋਗ ਏਸ ਲਈ ਕਿਹਾ ਹੈ ਕਿ ਏਹ ਅਸਾਧ ਰੋਗ ਹੈ, ਜੋ ਬਾਕੀ ਦੇ ਰੋਗ ਹਨ, ਓਹੁ ਤਾਂ ਆਦਮੀ ਸਿਆਣਾ ਹੋ ਕੇ ਨਵਿਰਤ ਕਰ ਲੈਂਦਾ ਹੈ ਪਰ ਜੋ ਹਉਮੈ ਦਾ ਰੋਗ ਹੈ ਏਹ ਜਿਵੇਂ ਜਿਵੇਂ ਸਿਆਣਾ ਹੁੰਦਾ ਹੈ ਓਵੇਂ-ਓਵੇਂ ਆ ਕੇ ਪ੍ਰਵੇਸ਼ ਕਰਦਾ ਹੈ। ਹਮ ਬਡਿ ਕਬਿ ਕੁਲੀਨ ਹਮ ਪੰਡਤਿ ਹਮ ਜੋਗੀ ਸੰਨਿਆਸੀ, ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧ ਕਬਹਿ ਨ ਨਾਸੀ॥ ਨਾਮ ਹੀ ਦਾਰੂ ਹੈ। ਤੇ ਜੋ ਨਾਮ ਹੈ ਹਉਮੈ ਨਾਵੈ ਨਾਲ ਵਿਰੋਧ ਹੈ ਦੁਇਨ ਵਸਹਿ ਇਕ ਠਾਇ॥ ਤੇ ਫੇਰ ਇਲਾਜ ਕੈਸੇ ਹੋਵੇ ਜਿਵੇਂ ਕਵਲ ਹੇਠਲੇ ਤੇ ਉਤਲੇ ਪਾਣੀ ਤੋਂ ਨਿਰਲੇਪ ਰਹਿੰਦਾ ਹੈ ਪਾਣੀ ਉੱਤੇ ਠਹਿਰਦਾ ਨਹੀਂ ਹੈ ਏਸੇ ਤਰ੍ਹਾਂ ਸੰਗਤ ਵਿੱਚ ਰਹਿਣਾਂ ਹੇਠਲਾ ਪਾਣੀ ਹੈ ਉਪਦੇਸ਼ ਸੁਨਣਾ ਬਾਰਸ਼ ਹੈ ਪਰ ਫੇਰ ਵੀ ਮਨ ਸੁੱਕਾ ਹੀ ਰਹਿੰਦਾ ਹੈ, ਏਸ ਹਉਮੈ ਦੇ ਰੋਗ ਨੇ ਵੱਡੇ-ਵੱਡੇ ਮਾਰ ਦਿੱਤੇ ਚੌਹਾਂ ਜੁਗਾਂ ਤੋਂ ਲੈ ਕੇ ਤੱਕ ਲਵੋ, ਮੇਰਾ ਵੈਦ ਗੁਰੂ ਗੋਬਿੰਦ ਹਨ ਸਤਿਗੁਰਾਂ ਦੇ ਪਾਸ ਏਸ ਦੀ ਨਵਿਰਤੀ ਦੀ ਦੁਆਈ ਹੈ। ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ, ਕਿਰਪਾ ਕਰੇ ਜੇ ਆਪਣੀ ਤਾਂ ਗੁਰ ਕਾ ਸਬਦ ਕਮਾਹਿ ਨਾਨਕ ਕਹੈ ਸੁਣਹੁ ਸੰਤਹੁ ਇਤ ਸੰਜਮ ਦੁਖ ਜਾਹਿ॥ ਜਿਵੇਂ ਘਸੀਟਾ ਨੰਦ ਨੂੰ ਚਿਦਾ ਕਾਸ ਕਹਿਣ ਲਗ ਗਏ ਸੀ। ਕਹਿੰਦੇ ਜੀ ਹਉਮੈ ਕਿਵੇ ਆ ਜਾਂਦੀ ਹੈ ਕਿਹਾ। ਇਉ ਆ ਜਾਂਦੀ ਹੈ ਜਿਵੇਂ ਸਪਾਹੀ ਤੋਂ ਹੌਲਦਾਰ ਹੋ ਜਾਵੇ ਜਦਿ ਹੌਲਦਾਰੀ ਦੀ ਹਉਮੈ ਜਿਵੇਂ ਆ ਜਾਂਦੀ ਹੈ ਐਸੇ ਹੀ ਆਪਣੇ ਗੁਣਾਂ ਦੀ ਹਉਮੈ ਆ ਜਾਂਦੀ ਹੈ। ਜਿਵੇਂ ਕਬਜ ਸਾਰੀਆਂ ਦੁਆਈਆਂ ਦੀ ਮਾਂ ਹੈ। ਮੁਢ ਹੈ ਐਸੇ ਹੀ ਅਧਿਆਤਮ ਰੋਗਾਂ ਦੀ ਮੁਢ ਹਉਮੈ ਹੈ ਏਸ ਦੀ ਨਵਿਰਤੀ ਤੋਂ ਬਿਨਾਂ ਭਾਵੇਂ ਕਿਤਨੇ ਸਾਧਨ ਕਰੀ ਜਾਵੇ ਲੇਖੇ ਵਿੱਚ ਨਹੀਂ ਜਿਵੇਂ ਡੋਲ ਪਾਣੀ ਦੇ ਕੱਢੇ, ਬਿਲੀ ਨਹੀਂ ਕੱਢੀ ਸੀ। ਸੰਸਾਰ ਦਾ ਐਸਾ ਕੋਈ ਵੀ ਦੁਖ ਨਹੀਂ ਹੈ ਜੋ ਨਾਮ ਕਰਕੇ ਨਵਿਰਤ ਨਹੀਂ ਹੁੰਦਾ ਹੈ, ਕੁਸ਼ਟ ਰੋਗ ਨੂੰ ਸਭ ਤੋਂ ਵੱਡਾ ਰੋਗ ਮੰਨਿਆ ਹੈ ਸੰਸਾਰਕ ਬਾਕੀ ਰੋਗਾਂ ਵਿੱਚੋਂ ਨਾਮ ਕਰਕੇ ਲੋਈ ਨੇ ਕੁਸਟ ਮੇਟ ਦਿੱਤਾ ਸਿਵਜੀ ਨੇ ਰਾਮ ਕਹਿ ਕੇ ਇੰਦ੍ਰ ਦਾ ਕੁਸਟ ਮੇਟ ਦਿੱਤਾ ਸੀ ਵਜੀਰ ਖਾਂ ਦੀ ਜਲੋਧਰ ਵਾ ਦੀ ਬੀਮਾਰੀ ਸੁਖਮਨੀ ਸਾ ਦੇ ਪਾਠ ਨਾਲ ਹੀ ਚੱਕ ਦਿੱਤੀ, ਕ੍ਰਿਸ਼ਨ ਪੁਰੇ ਦੇ ਸੰਤ ਦੀ ਬਿਮਾਰੀ ਮੂਲ ਮੰਤਰ ਨਾਲ ਮਿਟੀ॥ ਜੋ ਜੋ ਦੀਸੈ ਸੋ ਸੋ ਰੋਗੀ- ਰਾਜੇ ਦੀ ਸਾਖੀ ਹੰਗਤਾ ਦੇ ਰੋਗ ਤੇ ਬੀਮਾਰ ਹੋ ਗਿਆ ਸੀ। ਸਾਧ ਦੀ ਸਾਖੀ ਜਿਸ ਦੇ ਭੋਰੇ ਵਿੱਚੋਂ ਨਿਕਲਨ ਵੇਲੇ ਜਲੂਸ ਨਿਕਲਦਾ ਸੀ ਨਾ ਨਿਕਲਨ ਤੋਂ ਮਰ ਗਿਆ ਸੀ। ਫਰੀਦ ਜੀ ਨੇ ਵੀ ਕਿਹਾ ਹੈ ਫਰੀਦਾ ਮੈ ਜਾਨਿਆ ਦੁਖੁ ਮੁਝ-ਸਾਰਾ ਲਾਉ॥ ਵੱਡੇ

ਵੱਡੇ ਜੋ ਦੀਸਹਿ ਲੋਗ ਤਿਨ ਕਉ ਵਿਆਪੈ ਚਿੰਤਾ ਰੋਗ ਸਤ ਘਰੇ ਦਾ ਸਾਹੂਕਾਰ॥ ਜੋ ਬਾਕੀ ਬੀਮਾਰੀਆਂ ਹਨ ਓਹੁ ਤਾਂ ਵਾਇ ਪਿਤ ਕਫ ਸੇ ਹੁੰਦੀਆਂ ਹਨ ਤੇ ਹੰਗਤਾ ਦਾ ਰੋਗ ਏਸ ਤਰ੍ਹਾਂ ਨਹੀਂ ਹੁੰਦਾ ਹੈ ਏਹ ਤਾਂ ਚੁਪ-ਚਪਾਤਿਆਂ ਹੀ ਆ ਜਾਂਦਾ ਹੈ। ਸਾਖੀ ਸਾਹੂਕਾਰ ਨੇ ਤਾਲ ਬਣਾਇਆ ਸੀ ਤੇ ਬੱਛੀ ਮਾਰ ਦਿੱਤੀ ਸੀ। ਚਿੰਤਾ ਮਣੀ ਵਾਲਾ ਜਿਮੀਦਾਰ ਕਹਿੰਦਾ ਉਡ ਜਾ ਕਾਵਾਂ ਮੇਰੇ ਤਾਲ ਤੋਂ ਨਾ ਪਾਣੀ ਪੰਨਾ ੩੯ ਤੋਂ ਸਿਰੀ ਰਾਗੁ ਵਿੱਚੋਂ ਦੇਖੋ ਸ. ੬੩॥ ਮਾਨ ਮੁਨਵਰ ਗਲੇ ਮਾਨ ਸਭੈ ਕਉ ਖਾਇ॥ ਦੂਖੀ ਗਲ ਏਹ ਹੈ ਜੋ ਬਾਕੀ ਰੋਗ ਹਨ ਓਹੁ ਤਾਂ ਬਾਹਰੋਂ ਆ ਕੇ ਹੁੰਦੇ ਹਨ ਕਿਸੇ ਚੀਜ਼ ਦੇ ਵਿਗਾੜ ਸੇ ਹਉਮੈ ਦਾ ਰੋਗ ਅੰਦਰੋਂ ਹੀ ਪੈਦਾ ਹੁੰਦਾ ਹੈ, ਪੈਦਾ ਐਸੇ ਹੈ ਕੇ ਉਪਰੋਂ ਸਾਖੀਆਂ ਲਿਖੀਆਂ ਹਨ। ਨਿਮਖ ਨਿਮਖ ਕਰਿ ਸਰੀਰ ਕਟਾਵੈ ਤਉ ਭੀ ਹਉਮੈ ਮੈਲ ਨ ਜਾਵੈ ਸਾਖੀ ਸਾਧ ਦੀ॥

**੧੧੪. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਦੇ ਕਬਿਤ- ਅਲੰਕਾਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਮਹਿਮਾ

ਜਿਸ ਕਲਗੀਧਰ ਜੀ ਨੇ ਮਜ਼ਲੂਮਾਂ ਦੀ ਰਖਿਆ ਵਾਸਤੇ, ਦੁਸਟਾਂ ਦਾ ਨਾਸ ਕਰਨ ਲਈ, ਸੰਤਾਂ ਦੀ ਸਹਾਇਤਾ ਵਾਸਤੇ, ਖਾਲਸਾ ਪੰਥ ਪ੍ਰਗਟ ਕਰਨ ਹਿਤ, ਤਿਲਕ ਜੰਞੂ ਦੀ ਰਾਖੀ ਵਾਸਤੇ, ਸੂਮਤਾ, ਉਦਾਰਤਾ, ਉਪਕਾਰਤਾ, ਨਿਮ੍ਰਤਾ, ਸ੍ਵੈ ਰਖਯਾ, ਦ੍ਰਿੜਤਾ ਨਿਰਵੈਰਤਾ, ਬੀਰਤਾ, ਧਰਮ ਆਦਿਕ ਦੀਆਂ ਮਹਾਨ ਦਾਤਾਂ ਦੇਣ ਵਾਸਤੇ ਆਪ ਜੀ ਨੇ ਪਟਨਾ ਸ਼ਹਿਰ ਵਿਖੇ ਸੰਮਤ ੧੭੨੩ ਬਿਕ੍ਰਮੀ ਪੋਹ ਸੁਦੀ ਸਤਮੀਂ ਵਾਲੀ ਰਾਤ ਮਾਤਾ ਗੁਜਰੀ ਦੀ ਕੁਖ ਨੂੰ ਭਾਗ ਲਾਉਣ ਵਾਸਤੇ ਅਵਤਾਰ ਧਾਰਨ ਕੀਤਾ। ਗੁਰੂ ਜੀ ਦੇ ਮਹਾਨ ਗੁਣਾਂ ਨੂੰ ਕੁਝ ਪੁਰਾਤਨ ਕਈਆਂ ਨੇ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੇ ਸੰਸਾਰ ਵਿੱਚ ਨਾ ਅਵਤਾਰ ਧਾਰ ਕੇ ਆਉਂਦੇ ਤਾਂ ਇਸ ਤਰ੍ਹਾਂ ਦੀ ਹਾਲਤ ਹੋ ਜਾਣੀ ਸੀ।

**ਕਬਿਤ**

***ਦੇਵੀ ਦੇਵ ਦੇਵਲੇ ਕੇ ਨਾਮ ਨ ਨਸ਼ਾਨ ਰਹਿਤੇ,***
***ਰੂਪ ਮਿਟ ਜਾਤੇ ਸਭ ਵੇਦਨ ਪੁਰਾਨ ਕੇ।***
***ਸੰਤ ਸਾਧ ਦੇਖਨੇ ਮੇਂ ਆਵਤਾ ਨ ਕੋਈ ਏਕ,***

ਤੀਰਥੋਂ ਕੇ ਧਾਮ ਸਭ ਹੋਤੇ ਤੁਰਕਾਨ ਕੇ।
ਜਗ ਹੋਮ ਹੋਵਨਾ ਕੋਈ ਹਿੰਦ ਮੇਂ ਨ ਮੂਲ ਪਾਤਾ,
ਝੂਲਤੇ ਨਿਸ਼ਾਨ ਨਾਹੀ ਅਜ ਹਿੰਦਵਾਨ ਕੇ।
ਕਹਿਤ ਹਰਨਾਮ ਸਿੰਘ ਏਸ ਮੇਂ ਨ ਝੂਠ ਜਾਨੋ,
ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜਵਾਨ ਕੇ

ਮੁਗਲੀਆ ਹਕੂਮਤ ਦਾ ਆਪਣੇ ਹਿੰਦੋਸਤਾਨ ਤੇ ਇਤਨਾ ਘੋਰ ਅਤਿਆਚਾਰ ਹੋ ਰਿਹਾ ਸੀ ਜੋ ਹੇਠਲੇ ਕਬਿਤ ਵਿੱਚ ਕਿਹਾ ਹੈ।

ਕਬਿਤ

ਦੀਨ ਇਸਲਾਮ ਕੀ ਧੁਜਾ ਜੋ ਫਿਰੀ ਹਿੰਦ ਮਾਂਹਿ,
ਹਿੰਦੂਓ ਕੋ ਮਾਰਤੇ ਥੇ ਬੀਰ ਛਾਨ ਛਾਨ ਕੇ।
ਮੰਦਰ ਗਿਰਾਇਕੇ ਮਸੀਤੇਂ ਬਨਵਾਇ ਦੀਨੀ,
ਨੱਕ ਮੇਂ ਆ ਜਾਨ ਦੀਨੀ ਇਨਹੋਂ ਕੀ ਆਨ ਕੇ।
ਹਿੰਦੂਓਂ ਕੇ ਬਚਿਉ ਕੋ ਕੋਇ ਕੋਇ ਮਾਰਤੇ ਥੇ,
ਔਰਤੋਂ ਲੈ ਗਏ ਸਭ ਸੁੰਦਰ ਪਛਾਨ ਕੇ
ਐਸੇ ਸੇਰ ਪਾਸਥੀ ਨ ਛੂਟਤੀ ਯਿਹ ਕੋਈ ਜਾਨ,
ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜਵਾਨ ਕੇ।

ਕਬਿਤ

ਲਾਖੋਂ ਬ੍ਰਹਮਚਾਰੀ ਘਰ ਬਾਰੀ ਇਸਲਾਮ ਹੂਏ,
ਲਾਖੋਂ ਸਨਿਆਸੀ ਬਨਬਾਸੀ ਹੂਏ ਆਨ ਕੇ
ਕਾਂਸ਼ੀ ਕਸ਼ਮੀਰ ਬ੍ਰਹਮਨ ਅਸੀਰ ਹੂਏ,
ਛਤ੍ਰੀ ਕੇ ਪੂਤ ਹੂਏ ਸਭੀ ਸੀਸ ਭਾਨ ਕੇ।
ਵੈਸ਼ ਅਤੇ ਸ਼ੂਦਰੋਂ ਕੀ ਬਾਤ ਕੋਈ ਪੂਛੇ ਨਾਹੀਂ,
ਬੜੇ ਬੜੇ ਯੋਗ ਧਾਰੀ ਹੂਏ ਯੋਗ ਧਿਆਨ ਕੇ।
ਇਤਨੇ ਭੀ ਹਿੰਦੂ ਕਬੀ ਰਹਿਤ ਨਾਹੀਂ ਹਿੰਦ ਬੀਚ,
ਛੂਟਤੇ ਨਾ ਤੀਰ ਜੋ ਗੋਬਿੰਦ ਸਿੰਘ ਜਵਾਨ ਕੇ।
ਜੋ ਆਪਣੇ ਹਿੰਦੋਸਤਾਨ ਵਿੱਚ ਮੁਸਲਮਾਨ ਹਨ ਏਹ ਸਭ ਹਿੰਦੂਆਂ,
ਤੋਂ ਹੀ ਬਣੇ ਹੋਏ ਹਨ ਹੋਰ ਕਿਸੇ ਇਲਾਕੇ ਵਿੱਚ ਨਹੀਂ ਆਏ ਹੋਏ।

ਕਬਿਤ

ਆਜ ਤੱਕ ਹਿੰਦ ਮੈਂ ਜੋ ਦੇਖਦੇ ਹੋ ਮੁਸਲਮਾਨ,
ਇਸ ਮੈਂ ਬਤਾਉ ਕੌਨ ਅਰਬ ਸਤਾਨ ਕੇ।
ਖੱਤਰੀ, ਬ੍ਰਹਮਣ, ਬਾਨੀਓ, ਕੈ-ਪੂਤ ਬਹੁਤ,
ਜਟ ਜ਼ਿਮੀਦਾਰ ਹੈ ਯਾ ਕੌਮ ਤਰਖਾਨ ਕੇ।
ਮੱਕੇ ਔ ਮਦੀਨੇ ਕੇ ਨਾ ਯਹਾਂ ਵਸਨੀਕ ਹੂਏ,
ਹਾਫਜ਼ੀ ਦੁਰਾਨੀ ਔਰ ਰਹੇ ਨ ਈਰਾਨ ਕੇ।
ਇਸੀ ਤੌਰ ਹਿੰਦ ਸਭ ਹੋਵਤੀ ਮੁਸਲਮਾਨ,
ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜਵਾਨ ਕੇ।

ਜੋ ਭਾਰਤ ਵਾਸੀ ਹਨ ਉਨ੍ਹਾਂ ਸਭ ਨੇ ਹੇਠ ਲਿਖੇ ਕੰਮ ਕਰਨ ਲੱਗ ਪੈਣਾ ਸੀ।

ਕਬਿਤ

ਮੱਕੇ ਵਾ ਮਦੀਨੇ ਕੀ ਜ਼ਿਆਰਤ ਕੋ ਜਾਤੇ ਸਭ,
ਵਾਚਤੇ ਕੁਰਾਨ ਬੈਠ ਪੰਡਤ ਪੁਰਾਨ ਕੇ।
ਈਦ ਬਕਰੀਦ ਦਿਨ ਗਊਅਨ ਕੇ ਸੀਸ ਕਾਟ,
ਨਾਮ ਪੇ ਝੜਾਤੇ ਯਿਹ ਰਸੂਲ ਰਹਮਾਨ ਕੇ।
ਏਕ ਭੀ ਕੋਈ ਹਿੰਦੂ ਯਹਾਂ ਦੇਖਨੇ ਮੇਂ ਆਵਤਾ ਨ,
ਗਾਵਤੇ ਨ ਗੀਤ ਕੋਈ ਵੇਦਨ ਪੁਰਾਨ ਕੇ।
ਆਜ ਤੱਕ ਹਿੰਦੂਆਂ ਕਾ ਨਾਮ ਨਿਸ਼ਾਨ ਨਾ ਰਹਿਤਾ,
ਛੂਟਤੇ ਨਾ ਜੋ ਤੀਰ ਗੋਬਿੰਦ ਸਿੰਘ ਜੁਆਨ ਕੇ।

ਕਬਿਤ

ਵੇਦ ਕੇ ਪਠਈਆ ਔਰ ਖਟ ਕੇ ਖਟੀਆ ਸਭ,
ਆਜ ਯੋਹ ਤੌਂ ਹੋਤੇ ਸਭੀ ਹਾਫਜ਼ ਕੁਰਾਨ ਕੇ।
ਗੀਤਾ ਦੇ ਗਿਆਨੀ ਸਭ ਪੰਡਤ ਪੁਰਾਨੀ ਸਭ,
ਬਡੇ ਬਡੇ ਮਾਨੀ ਸਭ ਪੂਜਕ ਪਖਾਨ ਕੇ।
ਸਿਖਾ ਸੂਤ ਸੰਧਿਆ ਜਹਾਨ ਸੇ ਯਹਿ ਦੂਰ ਹੋਤੀ,
ਨਾਮ ਕੋਈ ਲੇਤ ਨਾਹੀ ਸੁਪਨੇ ਮੇਂ ਆਨ ਕੇ,
ਸਚ ਕਹੂੰ ਆਪਕੋ ਨਾ ਏਸ ਮੇਂ ਕੋਈ ਝੂਠ ਜਾਨੋ,
ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।

ਜਿਸ ਵਕਤ ਭਾਰਤ ਵਿੱਚ ਮਜ਼ਲੂਮਾਂ ਤੇ ਪਾਪ ਹੋ ਰਹੇ ਸਨ ਉਸ ਸਮੇਂ ਦੇਵਤੇ ਵੀ ਭੈ ਭੀਤ ਹੋ ਕੇ ਛੁਪ ਗਏ ਸਨ। ਜਿਨ੍ਹਾਂ ਨੂੰ ਹੁਣ ਮਰਾਦਾਂ ਪੂਰੀਆਂ ਕਰਨ ਵਾਲੇ ਕਹਿੰਦੇ ਹਨ।

ਕਬਿਤ

*ਕਹਾਂ ਦੇਵੀ ਦੇਵਤੇ ਥੇ ਆਜ ਜੋ ਮੁਰਾਦ ਦੇਵੈ,*
*ਬਲੀ ਬਾਨ ਛੂਟੇ ਯਹਾਂ ਮੁਗਲ ਪਠਾਨ ਕੇ।*
*ਗਾਥ ਜੋੜ ਜੋੜ ਵੇਦ ਪਾਠਈ ਕਾਂਸ਼ੀ ਅਸਥਾਨ ਕੇ,*
*ਕਿਸੀ ਨੇ ਸਹਾਇਤਾ ਕੀਤੀ ਨਹੀਂ ਆਨ ਕੇ।*
*ਹਿੰਦੂਓਂ ਕੀ ਸਭ ਭਾਗ ਗਏ ਜੋ ਥਾ ਰਾਜ ਭੋਗ*
*ਨਕ ਮੇਂ ਆਜਾਨ ਕੀਤੀ ਇਨਹੂੰ ਕੀ ਆਨ ਕੇ।*
*ਕਿਸ ਕੀ ਮਜਾਲ ਥੀ ਉਠਾਇ ਸਕੇ ਤੇਗ ਆਨ,*
*ਜੋ ਨ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।*

ਕਬਿਤ

*ਕਾਲੀ ਕਲੱਕਤੇ ਵਾਲੀ ਕਰ ਗਈ ਭੌਨ ਖਾਲੀ,*
*ਜਾਇ ਕ ਥਰਾਜੀ ਕਹੀਂ ਚਾਦਰਾ ਰੇਹ ਤਾਨ ਕੇ।*
*ਹਾਇ ਅਫਸੋਸ ਤਬ ਆਨ ਕੇ ਨ ਸਾਰ ਲੀਨੀ,*
*ਜਬ ਸੀਸ ਕਟਤੇ ਥੇ ਕੁਲ ਹਿੰਦਵਾਨ ਕੇ।*
*ਕਿਸੀ ਨੇ ਪ੍ਰਚੰਡ ਹੋ ਕੇ ਦੇਸ ਕਾ ਨ ਭਲਾ ਕੀਤਾ,*
*ਆਜ ਸਭੀ ਜਾਗ ਉਠੇ ਦੇਵਤਾ ਜਹਾਨ ਕੇ।*
*ਕੁਲ ਦੇਵੀ ਦੇਵਤੇ ਜਹਾਨ ਸੇ ਯਹਿ ਦੂਰ ਹੋਤੇ,*
*ਜੋ ਨਾ ਤੀਰ ਛੂਟਤੇ ਗੋਬਿੰਦ ਸਿੰਘ ਜੁਵਾਨ ਕੇ।*

ਅਜ ਜੋ ਧਰਮ ਦੇ ਦਾਵੇ ਦਾਰ ਬਣ ਬਣ ਕੇ ਦੁਨੀਆਂ ਨੂੰ ਗੁਰੂ ਦੇ ਮਿਸ਼ਨ ਤੋਂ ਲਾਭ ਕਰਕੇ ਗੁਮਰਾਹ ਕਰ ਰਹੇ ਹਨ ਉਸ ਵਕਤ ਉਫ ਵੀ ਕੋਈ ਨਹੀਂ ਸੀ ਕਰ ਸਕਦਾ।

ਕਬਿਤ

*ਆਜ ਜੋ ਲੌਂ ਆਰਯਾ ਸਨਾਤਨੀ ਉਪਦੇਸ਼ ਦੇਹੈ,*
*ਸ਼ਹਿਰ ਸ਼ਹਿਰ ਪਿੰਡ-ਪਿੰਡ ਜਾਇ ਬ੍ਰਹਮ ਗਿਆਨ ਕੇ।*

*ਕਿਸ ਕੀ ਮਜਾਲ ਥੀ ਜੋ ਮੂੰਹੋਂ ਉਫ ਕਰ ਸਕੇ,*
*ਟੁਕੜੇ ਹੀ ਕਾਟ ਦੇਤ ਉਸ ਕੀ ਜਬਾਨ ਕੇ।*
*ਵੇਦ ਵਾ ਪੁਰਾਨ ਕਾ ਨਾ ਜਾਨਤਾ ਥਾ ਨਾਮ ਕੋਈ,*
*ਕਹਾਂ ਪੈ ਬਰਾਜਤੇ ਹੈਂ ਈਸ਼ਰੀ ਧਿਆਨ ਕੇ।*
*ਸਾਚ ਕਹੂੰ ਆਪਕੋ ਨ ਵੇਦਕਾ ਕੋਈ ਨਾਮ ਲੇਤਾ,*
*ਜੋ ਨਾ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਪਕਾਰ ਤੇ ਕੁਰਬਾਨੀ ਅਤੇ ਭਾਰਤ ਦੀ ਰੱਖਿਆ ਕਰਨ ਦੀ ਪ੍ਰੀਤੀ।

**ਕਬਿਤ**

*ਕੌਮ ਕੀ ਪ੍ਰੀਤ ਭਾਈਓ ਇਸ ਹੀ ਕੋ ਆਖਤੇ ਹੈਂ,*
*ਪਿਤਾ ਪੂਤ ਵਾਰ ਦੀਨੇ ਲਾਡਲੇ ਪਰਾਨ ਕੇ।*
*ਕਿਵੇਂ ਕੌਮ ਹਿੰਦੂਆਂ ਕੀ ਰਹੇ ਯਿਹ ਜਹਾਨ ਬੀਚ,*
*ਆਪਨੇ ਦਖਾਇਆ ਹਾਥ ਕਾਢ ਕਰਪਾਨ ਕੇ।*
*ਕਿਸ ਨੇ ਜਹਾਨ ਬੀਚ ਹਿੰਦ ਕਾ ਥਾ ਨਾਮ ਲੇਨਾ,*
*ਜੋ ਨਾ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।*

**ਕਵੀ - ਭਾ. ਹਰਨਾਮ ਸਿੰਘ ਜੀ।**

ਜਿਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਦੀ ਕੌਮ ਦੇ ਬਚਾਉਣ ਖਾਤਰ ਪਿਤਾ ਪੁੱਤਰ ਪਿਆਰੇ ਸਿੰਘ ਨਿਛਾਵਰ ਕਰ ਦਿੱਤੇ। ਪਰ ਅਫਸੋਸ ਹੈ ਅੱਜ ਉਹ ਲੋਕ ਗੁਰੂ ਜੀ ਦੇ ਕੀਤੇ ਉਪਕਾਰਾਂ ਨੂੰ ਭੁਲ ਕੇ ਅਕਿਰਤਘਣ ਹੋ ਗਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਕੀਰਤੀ ਸਾਰੇ ਸੰਸਾਰ ਵਿੱਚ ਇਸ ਪ੍ਰਕਾਰ ਦੀ ਹੈ।

**ਕਬਿਤ**

*ਪਿਸ਼ਾਵਰ ਮੇਂ ਪਾਰਸ ਸੀ ਕਾਬਲ ਮੇਂ ਕੁੰਦ ਸਮ,*
*ਸਾਧ ਬੇਲ ਸਿੱਧ ਜੈਸੀ ਭੱਖਰ ਮੇਂ ਭਾਨ ਹੈ।*
*ਮੱਕੇ ਵਿੱਚ ਮਾਣਕ ਸੀ, ਮਦੀਨੇ ਮੇਂ ਮੋਤੀ ਸੋ ਹੈ,*
*ਲੰਕਾ ਵਿੱਚ ਲਾਲ ਸੀ, ਰਾਮੇਸ਼ਰ ਰਤਾਨ ਹੈ।*
*ਪੂਰਬ ਮੇਂ ਪੂਰਨ ਕੇ ਚੰਦ ਸੀ ਵਿਰਾਜ ਰਹੀ,*
*ਉੱਤਰ ਮੇਂ ਉਜਲ ਸੋ ਹੰਸ ਜਿਉਂ ਮਹਾਨ ਹੈ।*

ਪਛੱਮ ਮੇ ਪਾਰੇ ਜੈਸੀ ਉਜਲ ਅਨੂਪ ਕਹੀ,
ਦੱਖਣ ਮੇ ਦਾਮਨੀ ਸੀ ਕੀਰਤ ਬਖਾਨ ਹੈ।
ਕਬਿਤ
ਮਾਲਵੇ ਮੇਂ ਮੱਖਣ ਸੀ ਦੁਆਬੇ ਕਹੀ ਦੂਧ ਜੈਸੀ,
ਮਾਝੇ ਵਿੱਚ ਮਣੀਆਂ ਸੀ ਕਰੇ ਪ੍ਰਕਾਸ਼ ਹੈ
ਪੋਠੋਹਾਰ ਪੰਨਾ ਹੀਰਾ ਜੈਸੀ ਦੇਹਿ ਚਮਕ, ਸੋ,
ਸਾਤੋ ਦੀਪ ਦੀਪ ਜੈਸੀ ਸ਼ੋਭਾ ਸੁਖ ਰਾਸ ਹੈ।
ਨਵਖੰਡ ਨਦੀ ਸਮ ਗੰਗਾ ਵਿੱਚ ਗੰਗ ਜੈਸੀ,
ਸੁਧਾ ਸਰ ਸੁਧਾ ਸੀ ਸੁਨਾਵੈ ਜਗਵਾਸ ਹੈ।
ਕੋਟ ਬ੍ਰਹਮੰਡ ਫੈਲੀ ਲਾਟ ਨਿਰਧੂਮ ਜੈਸੇ,
ਗੁਰ ਦਸ਼ਮੇਸ਼ ਜੀ ਕੀ ਕੀਰਤੀ ਅਨਾਸ ਹੈ।
ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲੇ।

ਕਬਿਤ
ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ।
ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।
ਪਾਪ ਹੀ ਪਰਪੱਕ ਜਾਤੇ, ਧਰਮ ਧਸੱਕ ਜਾਤੇ।
ਬਰਨ ਗਰੱਕ ਜਾਤੇ ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ।
ਰੀਤ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨਾ ਹੋਤੀ ਜਉਪੇ ਕਰਣਾ ਨਿਧਾਨ ਕੀ।
ਦੋਹਰਾ
ਲੀਪ ਨ ਸਿੰਧ ਉਲੀਚੀਏ, ਰਜ ਕਨ ਗਿਨੇ ਨ ਜਾਹਿੰ॥
ਸ੍ਰੀ ਗੁਰੂ ਗੋਬਿੰਦ ਸਿੰਘ ਕੀ ਮਹਿਮਾਂ ਪਾਰ ਨ ਪਾਹਿੰ॥
ਭਾ. ਸੰਤੋਖ ਸਿੰਘ ਜੀ।

# ਲੇਖਕ ਨਾਲ ਜਾਣ ਪਛਾਣ

ਗਿਆਨੀ ਪ੍ਰੀਤਮ ਸਿੰਘ ਜੀ ਦਾ ਜਨਮ ਸੰਨ ੧੯੩੩ ਈ: ਮਾਘ ਮਹੀਨੇ ਅੰਮ੍ਰਿਤ ਵੇਲੇ ਚਾਰ ਵਜੇ, ਨਾਨਕੇ ਘਰ ਪਿੰਡ ਰੱਤਾ, ਜ਼ਿਲ੍ਹਾ ਗੁਰਦਾਸਪੁਰ ਵਿਚ ਹੋਇਆ। ਆਪ ਜੀ ਦਾ ਜੱਦੀ ਪਿੰਡ ਮੋਹਨ ਭੰਡਾਰੀਆਂ ਹੈ, ਪਰ ਬਾਅਦ ਵਿੱਚ ਪੱਕੀ ਰਿਹਾਇਸ਼ ਕਸਬਾ ਰਾਇਕੋਟ ਜ਼ਿਲ੍ਹਾ (ਲੁਧਿਆਣਾ) ਵਿਖੇ ਹੋ ਗਈ। ਆਪ ਜੀ ਦੇ ਮਾਤਾ ਬਲਵੰਤ ਕੌਰ ਜੀ ਅਤੇ ਪਿਤਾ ਸਰਦਾਰ ਮੇਜਾ ਸਿੰਘ ਜੀ ਕੰਗ ਗੋਤ ਦੇ ਸਨ। ਮਾਤਾ ਪਿਤਾ ਜੀ ਅੰਮ੍ਰਿਤਧਾਰੀ, ਭਾਉ-ਭਗਤੀ ਵਾਲੇ, ਨਿੱਤਨੇਮੀ, ਖੇਤੀ ਦੀ ਦਸਾਂ ਨੂੰਹੁਆਂ ਦੀ ਕਿਰਤ ਕਰਨ ਵਾਲੇ, ਵੰਡ ਕੇ ਖਾਣ ਤੇ ਦਸਵੰਧ ਦੇਣ ਵਾਲੇ ਸਨ। ਤੀਰਥਾਂ ਦੇ ਸ਼ਰਧਾ ਨਾਲ ਦਰਸ਼ਨ ਕਰਨੇ ਉਹਨਾਂ ਦਾ ਮੁੱਖ ਸ਼ੌਂਕ ਹੈ। ਪਿਤਾ ਜੀ ਸਿੱਧੀਆਂ ਧਾਰਨਾਂ ਨਾਲ ਪਿੰਡ ਵਿਚ ਕੀਤਨ ਕਰ ਲੈਂਦੇ। ਅਕਾਲੀ ਲਹਿਰ ਵਿਚ ਵਧ-ਚੜ੍ਹ ਕੇ ਉਗਰਾਹੀਂ ਦਿੰਦੇ। ਗਿਆਨੀ ਜੀ ਦੇ ਪਿਤਾ ਜੀ ਜੈਤੋ ਦੇ ੧੩ਵੇਂ ਜਥੇ ਵਿਚ ਸ਼ਾਮਲ ਹੋ ਕੇ ਗਏ।

ਨਾਨਕੇ ਘਰ ਜਨਮ ਸਮੇਂ ਨਾਨੀ ਉੱਤਮ ਕੌਰ ਜੀ ਨੇ ਗੁਰਦੁਆਰੇ ਜਾ ਕੇ ਕੜਾਹ ਪ੍ਰਸ਼ਾਦਿ ਕਰਵਾ ਕੇ ਅਰਦਾਸ ਕਰਾਈ। ਉਪਰੰਤ ਇਹ ਸ੍ਰੀ ਮੁਖਵਾਕ ਆਇਆ:-

**ਸੋਰਠਿ ਮਹਲਾ ੫ ॥**
***ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥ (੬੧੫)***

ਮੁਖਵਾਕ ਦੇ ਪਹਿਲੇ ਅੱਖਰ ਤੋਂ ਨਾਮ ਪ੍ਰੀਤਮ ਸਿੰਘ ਰੱਖਿਆ ਗਿਆ। ਨਾਨਾ ਸ਼ਾਮ ਸਿੰਘ ਜੀ ਰੰਧਾਵਾ ਗੋਤ, ਇਲਾਕੇ ਦੇ ਮੁੱਖੀ ਅਕਾਲੀਆਂ ਵਿਚੋਂ ਸਨ। ਸਰਕਲ ਦੇ ਜਥੇਦਾਰ ਸਨ। ਅਖੰਡ-ਪਾਠੀ, ਗੁਰਮਤਿ ਦੇ ਖੋਜੀ, ਜੈਤੋ ਦੇ ਗਿਆਰਵੇਂ ਜਥੇ ਦੀ ਮੁਖੀਆਂ ਵਿਚੋਂ ਇਕ ਮੁਖੀ ਸਨ। ਗੁਰੂ ਕੇ ਬਾਗ਼ ਜਥਾ ਲੈ ਕੇ ਗਏ। ਆਪ ਸ਼ਹੀਦ ਲਛਮਾਣ ਸਿੰਘ ਜੀ ਦੇ ਸਾਂਢੂ ਸਨ।

ਮਾਤਾ-ਪਿਤਾ, ਨਾਨਾ-ਨਾਨੀ ਦੇ ਧਾਰਮਿਕ ਜੀਵਾਂ ਦਾ ਗਿਆਨੀ ਪ੍ਰੀਤਮ ਸਿੰਘ ਜੀ ਮੁੱਢਲੇ ਜੀਵਨ 'ਤੇ ਕਾਫ਼ੀ ਅਸਰ ਸੀ। ਆਪ ਪਿਤਾ ਜੀ ਨਾਲ ਖੇਤੀਬਾੜੀ ਵਿਚ ਮਦਦ ਕਰਦੇ। ਸਕੂਲੇ ਤਿੰਨ ਜਮਾਤਾਂ ਪੜ੍ਹਾਈ ਕੀਤੀ ਤੇ ਫਿਰ ਗੁਰਮੁਖੀ ਦੀ ਪੜ੍ਹਾਈ ਕੀਤੀ। ਬਾਬਾ ਗਿਆਨ ਸਿੰਘ ਜੀ ਗੜ੍ਹਕਈ ਪਾਸੋਂ ਸ਼ਸਤਰ ਵਿਦਿਆ ਸਿੱਖੀ।

ਗਿਆਨੀ ਪ੍ਰੀਤਮ ਸਿੰਘ ਦੇ ਪਿਤਾ ਜੀ ਅੱਠ ਭੈਣ ਭਰਾ ਸਨ ਅਤੇ ਗਿਆਨੀ ਜੀ ਆਪ ਸੱਤ ਭੈਣ ਭਰਾ ਹਨ। ਵੱਡਾ ਪਰਿਵਾਰ ਹੈ। ਸੰਨ ੧੯੫੧ ਈ: ਵਿੱਚ ਸਚਖੰਡ ਵਾਸੀ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਦੇ ਜਥੇ ਵਿਚ ਭਰਤੀ ਹੋ ਕੇ ਰੱਜ ਕੇ ਮਿਹਨਤ ਕੀਤੀ ਤੇ ਗੁਰਮਤਿ ਦੀ ਵਿੱਦਿਆ ੧੯੬੩ ਈ: ਤੱਕ ਪੜ੍ਹੀ। ਛੇ ਸਾਲ ਮਹਾਂਪੁਰਖਾਂ ਦੇ ਲਿਖਾਰੀ ਰਹੇ। ਆਪ ਦਮਦਮੀ ਟਕਸਾਲ ਦੇ ਮੁਖੀ ਵਿਦਿਆਰਥੀਆਂ ਵਿਚੋਂ ਸਨ। ਜਥੇ ਵਿਚ ਕਠਿਨ ਸੇਵਾ ਕਰਕੇ ਵਿੱਦਿਆ ਪੜ੍ਹ ਕੇ ਮਹਾਂਪੁਰਖਾਂ ਦੀ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ। ਮਹਾਂਪੁਰਖਾਂ ਦੀ ਆਗਿਆ ਅਨੁਸਾਰ ਸੰਨ ੧੯੬੩ ਈ: ਤੋਂ ਦਸੰਬਰ ੧੯੬੯ ਈ: ਤੱਕ ਪਟਿਆਲੇ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਵਿਖੇ ਕਥਾਵਾਚਕ, ਹੈੱਡ ਗ੍ਰੰਥੀ ਦੀ ਡਿਊਟੀ ਕੀਤੀ। ਸ਼ਹਿਰ ਦੀ ਸੰਗਤ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਖੀਆਂ 'ਤੇ ਗਿਆਨੀ ਜੀ ਦਾ ਕਾਫ਼ੀ ਅਸਰ ਅਤੇ ਸਤਿਕਾਰ ਹੈ।

ਦਸਬੰਰ ੧੯੬੯ ਈ: ਨੂੰ ਈਸਟ ਅਫ਼ਰੀਕਾ, ਕੀਨੀਆ ਦੇ ਕਿਸਮੂ ਸ਼ਹਿਰ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਥਾਵਾਚਕ, ਹੈੱਡ ਗ੍ਰੰਥੀ ਦੀ ਸੇਵਾ ਕੀਤੀ। ਗਿਆਨੀ ਜੀ ਦਾ ਸਿੱਖ ਸੰਗਤਾਂ ਵਿਚ ਕਾਫ਼ੀ ਅਸਰ ਹੈ। ਕੀਨੀਆ, ਯੁਗਾਨਡਾ, ਤਨਜ਼ਾਨੀਆ ਦੇ ਵੱਡੇ-ਵੱਡੇ ਅਸਥਾਨਾਂ 'ਤੇ ਕਈ ਵਾਰ ਸਿੱਖੀ ਪ੍ਰਚਾਰ ਅਤੇ ਕਥਾ ਕੀਤੀ। ਸ਼ਰਧਾਲੂਆਂ ਨੂੰ ਅੰਮ੍ਰਿਤ ਛਕਾਇਆ ਅਤੇ ਸਤਿਕਾਰ ਪ੍ਰਾਪਤ ਕੀਤਾ।

ਸੰਨ ੧੯੭੫ ਈ: ਵਿਚ ਇੰਗਲੈਂਡ ਆ ਕੇ ਰਾਮਗੜ੍ਹੀਆ ਸਿੱਖ ਗੁਰਦੁਆਰਾ ਫਾਰਸਿਗੇਟ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ, ਕਥਾ ਪ੍ਰਚਾਰ ਦੀ ਸੇਵਾ ਸੰਭਾਲੀ। ਸੰਗਤਾਂ ਨੇ ਰੱਜ ਕੇ ਸਤਿਕਾਰ ਕੀਤਾ ਅਤੇ ਹੁਣ ਵੀ ਕਰਦੀਆਂ ਹਨ। ਦਸੰਬਰ ੧੯੭੯ ਈ: ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਾਊਥਾਲ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ ਕੀਤੀ। ਕਥਾ ਪ੍ਰਚਾਰ ਰਾਹੀਂ ਅਤੇ ਅੰਮ੍ਰਿਤ ਪ੍ਰਚਾਰ ਰਾਹੀਂ ਸੇਵਾ ਕਰਕੇ ਸਤਿਕਾਰ ਪ੍ਰਾਪਤ ਕੀਤਾ। ਸੰਨ ੧੯੯੬ ਈ: ਫ਼ਰਵਰੀ ਮਹੀਨੇ ਡਿਊਟੀ ਤੋਂ ਵਿਹਲੇ ਹੋ ਕੇ ਪੰਜ ਵਾਰ ਕੈਨੇਡਾ, ਚਾਰ ਵਾਰ ਅਮਰੀਕਾ, ਦੋ ਵਾਰ ਹਾਂਗ-ਕਾਂਗ, ਦੋ ਵਾਰ ਬੈਂਕੌਕ, ਸਿੰਘਾਪੁਰ, ਮਲੇਸ਼ੀਆ, ਪੰਦਰਾਂ ਵਾਰ ਜਰਮਨੀ, ਸਤ ਵਾਰ ਨੌਰਵੇ, ਵੀਹ ਵਾਰ ਇਟਲੀ ਆਪ ਨੂੰ ਵਿਸ਼ੇਸ਼ ਤੌਰ 'ਤੇ ਬੁਲਾਇਆ ਗਿਆ। ਇਟਲੀ ਵਿਚ ਸਭ ਤੋਂ ਪਹਿਲਾਂ ਰੋਮ ਸ਼ਹਿਰ ਗੁਰੂ ਘਰ ਦੀ ਸਥਾਪਨਾ ਕੀਤੀ। ਦੋ

ਵਾਰ ਆਸਟ੍ਰੇਲੀਆ, ਹਾਲੈਂਡ, ਬੈਲਜ਼ੀਅਮ, ਪੈਰਿਸ, ਗ੍ਰੀਸ, ਬਰੇਸੀਆ, ਸਪਨੇ ਵਿਚ ਗਿਆਨੀ ਜੀ ਦਾ ਕਥਾ ਦਾ ਬਹੁਤ ਅਸਰ ਅਤੇ ਸੰਗਤਾਂ ਵਿਚ ਸਤਿਕਾਰ ਹੈ। ਸਾਰੇ ਇੰਗਲੈਂਡ ਦੇ ਗੁਰੂ ਘਰਾਂ ਵਿਚ ਗਿਆਨੀ ਜੀ ਦੀ ਕਥਾ ਦਾ ਕਾਫ਼ੀ ਅਸਰ ਹੈ। ਸਿੱਖੀ ਪ੍ਰਚਾਰ ਕਰਨ ਅਤੇ ਅੰਮ੍ਰਿਤ ਪ੍ਰਚਾਰ ਕਰਨ ਲਈ ਪੇਪਰਾਂ ਰਾਹੀਂ ਵੀ ਕਾਫ਼ੀ ਦੇਸ਼ਾਂ-ਪ੍ਰਦੇਸ਼ਾਂ ਵਿਚ ਸਤਿਕਾਰ ਹੈ।

ਪ੍ਰੀਤਮ ਸਿੰਘ ਲਿਖਾਰੀ ਭਾਰਾ ॥ ਮੋਹਣ ਭੰਡਾਰੀਆ ਨਗਰ ਉਦਾਰਾ।
ਵਿਦਿਆ ਕਰਤ ਅਭਿਆਸ ਸਦਾਈ ॥ ਗੁਣੀ ਬਣੈ ਗੁਰ ਕ੍ਰਿਪਾ ਪਾਈ ॥੧੦੯॥

(ਸ੍ਰੀ ਗੁਰਮੁਖ ਪ੍ਰਕਾਸ਼ ਅਧਿਆਇ ਬਵੰਜਵਾ, ਅੰਗ-੬੨੦)

**ਜਥੇਦਾਰ ਗਿਆਨੀ ਨਿਰੰਜਨ ਸਿੰਘ ਵੈਦ ਪਿੰਡ ਬੋਪਾਰਾਏ**



੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

ਵਿਦਿਆ ਵਿਚਾਰੀ ਤਾਂ ਪਰਉਪਕਾਰੀ ॥ ਆਇਓ ਸੁਨਨ ਪੜ੍ਹਨ ਕਉ ਬਾਣੀ ॥



ਸ੍ਰੀ ਮਾਨ
ਪੰਥ ਰਤਨ ੧੦੮
ਸੰਤ
ਗਿ: ਗੁਰਬਚਨ ਸਿੰਘ ਜੀ
"ਖਾਲਸਾ"

– ਗੁਰਬਾਣੀ ਵਿਦਿਯਕ ਜਥਾ –

# ਗੁ: ਸ੍ਰੀ ਅਖੰਡ ਪ੍ਰਕਾਸ਼

ਭਿੰਡਰ ਕਲਾਂ
(ਫੀਰੋਜ਼ਪੁਰ)

ਨੰ: ________

ਮਿਤੀ ੨੨-੩-੧੯੬੯

ਤਸਦੀਕ ਕੀਤਾ ਜਾਂਦਾ ਹੈ ਕਿ ਗਿਆਨੀ ਪ੍ਰੀਤਮ ਸਿੰਘ ਜੀ ਸਪੁੱਤਰ ਸ੍ਰ: ਮੇਜਾ ਸਿੰਘ ਜੀ, ਪਿੰਡ ਤੇ ਡਾਕਘਰ ਮੋਹਨ ਭੰਡਾਰੀਆ, ਜ਼ਿਲ੍ਹਾ ਅੰਮ੍ਰਿਤਸਰ (ਹੁਣ ਪੱਕੀ ਰਿਹਾਇਸ਼ ਰਾਏਕੋਟ, ਜ਼ਿਲ੍ਹਾ ਲੁਧਿਆਣਾ ਹੈ) ਲਗਭਗ ੧੫ ਕੁ ਸਾਲ ਦੀ ਉਮਰ ਵਿਚ (ਮਘਰ ਦੇ ਮਹੀਨੇ ਸੰਮਤ ਬਿਕ੍ਰਮੀ ੨੦੦੮ ਨੂੰ) ਜਥੇ ਵਿਚ ਗੁਰਮਤਿ ਵਿਦਿਆ ਪ੍ਰਾਪਤ ਕਰਨ ਲਈ ਸ਼ਾਮਲ ਹੋਏ ਸਨ, ਇਹਨਾਂ ਨੇ ਜਥੇ ਵਿਚ ਆ ਕੇ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤਪਾਨ ਕੀਤਾ ਅਤੇ ਗੁਰਬਾਣੀ ਦਾ ਅਧਿਐਨ ਕਰਨਾ ਆਰੰਭਿਆ। ਪਹਿਲਾਂ ਇਹ ਆਦਿ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡਪਾਠੀ ਬਣੇ। ਫਿਰ ਇਹਨਾਂ ਨੇ ਵੇਦਾਂਤ ਬਾਰੇ ਕੁਝ ਵਾਕਫ਼ੀਅਤ ਹਾਸਲ ਕੀਤੀ, ਇਹਨਾਂ ਨੇ ਤਿੰਨ ਵਾਰੀ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਅਰਥਾਂ ਨਾਲ ਪੜ੍ਹਿਆ ਅਤੇ ਭਾਈ ਗੁਰਦਾਸ ਜੀ ਦੀ ਸਾਰੀ ਬਾਣੀ ਚੰਗੀ ਤਰ੍ਹਾਂ ਅਰਥਾਂ ਸਮੇਤ ਪੜ੍ਹੀ, ਉਪਰੰਤ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਅਰਥਾਂ ਸਮੇਤ ਪੜ੍ਹੇ। ਫਿਰ ਇਹਨਾਂ ਨੇ ਸਾਡੇ ਪਾਸ ਰਹਿੰਦਿਆਂ ਹੋਇਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਕਥਾ ਸੁਣੀਆਂ ਅਤੇ ਬੜੀ ਮਿਹਨਤ ਨਾਲ ਮੁਕੰਮਲ ਬਾਣੀ ਦੇ ਅਰਥ ਲਿਖੇ, ਇਸ ਤੋਂ ਇਲਾਵਾ ਪੰਥ ਪ੍ਰਕਾਸ਼ ਗੁਰ ਬਿਲਾਸ ਆਦਿ ਗੁਰਮਤਿ ਸਬੰਧੀ ਪੁਰਾਤਨ ਪੁਸਤਕਾਂ ਦਾ ਅਧਿਐਨ ਕੀਤਾ ਅਤੇ ਅਨਮਤ ਬਾਰੇ ਵੀ ਕਾਫ਼ੀ ਜਾਣਕਾਰੀ ਪ੍ਰਾਪਤ ਕੀਤੀ ਅਤੇ ੬ ਸਾਲ ਤੋਂ ਜਥੇ ਦੇ ਲਿਖਾਰੀ ਹਨ। ਗਿ: ਪ੍ਰੀਤਮ ਸਿੰਘ ਹੋਰੀਂ ਲਗਭਗ ੧੨ ਸਾਲ ਸਾਡੇ ਕੋਲ ਜਥੇ ਵਿਚ ਰਹੇ ਹਨ, ਆਪ ਗੁਰਬਾਣੀ ਦੇ ਨਿਤਨੇਮੀ ਅਤੇ ਤਿਆਰ-ਬਰ-ਤਿਆਰ ਚੰਗੇ ਸੁਲਝੇ ਹੋਏ ਵਿਦਿਆਰਥੀਆਂ ਵਿਚੋਂ ਹਨ। ਆਪ ਸ਼ਸਤਰ ਵਿਦਿਆ (ਗਤਕਾ) ਵਿਚ ਨਿਪੁੰਨ ਹਨ ਅਤੇ ਜਥੇ ਦੇ ਸਿੰਘਾਂ ਨੂੰ ਵੀ ਸਿਖਾਉਂਦੇ ਹਨ। ਚੜ੍ਹਦੀ ਕਲਾ ਦਾ ਪੂਰਨ ਗੁਰਸਿੱਖਾਂ ਵਾਲਾ ਸਿੱਖਿਆਦਾਇਕ ਜੀਵਨ ਜਿਉ ਰਹੇ ਹਨ। ਸਾਨੂੰ ਕਦੇ ਵੀ ਇਹਨਾਂ ਬਾਰੇ ਕੋਈ ਸ਼ਿਕਾਇਤ ਨਹੀਂ ਆਈ। ਅੱਜ ਕਲ੍ਹ ਇਹ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ ਵਿਖੇ ਹੈੱਡ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ ਅਤੇ ਦੋਵੇਂ ਵੇਲੇ ਕਥਾ ਕਰਦੇ ਹਨ।

ਸਹੀ/- (ਗੁਰਬਚਨ ਸਿੰਘ "ਖਾਲਸਾ"



ਤਾਰ ਦਾ ਪਤਾ 'ਸ਼੍ਰੋਮਣੀ'

੧ ੳ ਵਾਹਿਗੁਰੂ ਜੀ ਕੀ ਫ਼ਤਹ ॥

ਬੁ: ਪ੍ਰਿੰ: ਪ੍ਰੈਸ ਅੰ: ੧੦੦੦੦੧੭-੬੯
ਟੈਲੀਫੋਨ ਨੰ: ੪੩੪੩੧



## ਦਫ਼ਤਰ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਤੇਜਾ ਸਿੰਘ ਸਮੁੰਦਰੀ ਹਾਲ,
ਸ੍ਰੀ ਅੰਮ੍ਰਿਤਸਰ ਜੀ ੨੨-੩-੧੯੬੯

ਨੰਬਰ ______

# ਪ੍ਰਸੰਸਾ ਪੱਤਰ

ਤਸਦੀਕ ਕੀਤਾ ਜਾਂਦਾ ਹੈ ਕਿ ਗਿਆਨੀ ਪ੍ਰੀਤਮ ਸਿੰਘ ਜੀ ਸਪੁੱਤਰ ਸ੍ਰ: ਮੇਜਾ ਸਿੰਘ ਜੀ, ਮਿਤੀ ੫-੫-੧੯੬੩ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਨਿਯਮਾਂ ਅਨੁਸਾਰ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ , ਪਟਿਆਲਾ ਵਿਖੇ ਹੈੱਡ ਗ੍ਰੰਥੀ ਦੀ ਸੇਵਾ ਨਿਭਾ ਰਹੇ ਹਨ। ਗਿਆਨੀ ਜੀ ਇਕ ਤਿਆਰ ਬਰ ਤਿਆਰ ਸਿੰਘ, ਗੁਰਬਾਣੀ ਦੇ ਨਿਤਨੇਮੀ ਅਤੇ ਚੰਗੇ ਸੁਲਝੇ ਹੋਏ ਕਥਾਵਾਚਕ ਅਤੇ ਲੈਕਚਰਾਰ ਹਨ। ਜਦ ਤੋਂ ਇਨ੍ਹਾਂ ਨੇ ਗੁ: ਸ੍ਰੀ ਦੂਖ ਨਿਵਾਰਨ ਸਾਹਿਬ ਦੀ ਸੇਵਾ ਸੰਭਾਲੀ ਹੈ, ਉਦੋਂ ਤੋਂ ਹੀ ਇਹਨਾਂ ਦੀ ਡਿਊਟੀ ਦੀ ਏਡੀ ਵੱਡੀ ਜ਼ਿੰਮੇਵਾਰੀ ਹੋਣ ਉਪਰੰਤ ਵੀ ਕਦੇ ਕਿਸੇ ਕਿਸਮ ਦੀ ਕੋਈ ਸ਼ਿਕਾਇਤ ਨਹੀਂ ਪੁੱਜੀ। ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਇਕ ਚੰਗੇ ਗੁਰਮਤ ਦੇ ਖੋਜੀ ਹੀ ਨਹੀਂ ਸਗੋਂ ਇਕ ਚੰਗੇ ਪ੍ਰਬੰਧਕ ਵੀ ਹਨ।

ਪ੍ਰਧਾਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

